| | | | | | | | |
|---|---|---|---|---|---|---|---|
| **ਸ੍ਵਾਦ** | **ਰਸ** | **ਹੋਤ** | **ਫਲ** | **ਹੀ** | **ਮੈ** | **ਪੁਨ** | **ਆਇਕੈ।** |
| ਸੁਆਦ | ਸੁਆਦ | ਹੋਵਤ ਦਾ ਸੰਖੇਪ | ਦਰਖਤਾਂ ਨੂੰ ਲਗਣ ਵਾਲਾ ਪਦਾਰਥ | ਨਿਸਚੇ ਸੂਚਕ ਸ਼ਬਦ | ਵਿਚ | ਫਿਰ | ਆਉਣਾ |

| | | | | | |
|---|---|---|---|---|---|
| **ਜੈਸੇ** | **ਗੁਰਗਜਾਨ** | **ਰਾਗ** | **ਨਾਦ** | **ਹਿਰਦੈ** | **ਬਸਤ** |
| ਜਿਵੇਂ | ਗੁਰੂ ਦਾ ਗਿਆਨ | ਗਾਉਣ ਦਾ ਵਿਸ਼ੇਸ਼ ਢੰਗ | ਸੰਗੀਤ ਦੀ ਧਵਨੀ | ਦਿਲ,ਮਨ | ਵਸਿਆ ਹੁੰਦਾ |

| | | | | |
|---|---|---|---|---|
| **ਕਰਤ** | **ਪ੍ਰਕਾਸ** | **ਤਾਸ** | **ਰਸਨਾ** | **ਰਸਾਇਕੈ।** |
| ਕਰਦਾ ਹੈ | ਰੋਸ਼ਨੀ,ਚਾਨਣ | ਉਸ ਨੂੰ | ਜੀਭ | ਰਸਦਾਇਕ ਬਣਾ ਕੇ |

| | | | | | | |
|---|---|---|---|---|---|---|
| **ਤੈਸੇ** | **ਘਟ** | **ਘਟ** | **ਬਿਖੈ** | **ਪੂਰਨ** | **ਬ੍ਰਹਮ** | **ਰੂਪ** |
| ਉਸੇ ਤਰ੍ਹਾਂ | ਸਰੀਰ,ਦੇਹ | ਸਰੀਰ | ਵਿਚ | ਸਮਾਏ ਹੋਏ | ਪਰਮਾਤਮਾ,ਵਾਹਿਗੁਰੂ | ਸੂਰਤ,ਸ਼ਕਲ |

| | | | |
|---|---|---|---|
| **ਜਾਨੀਐ** | **ਪ੍ਰਤਜਛ** | **ਮਹਾਂਪੁਰਖ** | **ਮਨਾਇਕੈ॥੫੮੬॥** |
| ਜਾਣਿਆ ਜਾਂਦਾ | ਨਿਸ਼ਚਿਤ | ਮਹਾਨ ਆਦਮੀ,ਬ੍ਰਹਮ ਗਿਆਨੀ | ਮਨਾਉਣ ਦੁਆਰਾ |

| | | | | | | |
|---|---|---|---|---|---|---|
| **ਜੈਸੇ** | **ਬ੍ਰਿਥਾਵੰਤ** | **ਜੰਤ** | **ਪੂਛੈ** | **ਬੈਦ** | **ਬੈਦ** | **ਪ੍ਰਤਿ** |
| ਜਿਵੇਂ | ਰੋਗੀ | ਪ੍ਰਾਣਧਾਰੀ ਜੀਵ,ਮਨੁੱਖ | ਪੁੱਛਦੇ ਹਨ | ਰੋਗ ਦੂਰ ਕਰਨ ਵਾਲਾ | ਵੈਦ | ਨੂੰ |

| | | | | | | | | |
|---|---|---|---|---|---|---|---|---|
| **ਜੌ** | **ਲੌ** | **ਨ** | **ਮਿਟਤ** | **ਰੋਗ** | **ਤੌ** | **ਲੌ** | **ਬਿਲਲਾਤ** | **ਹੈ।** |
| ਜਦੋਂ | ਤੱਕ | ਨਹੀਂ | ਸਮਾਪਤ ਹੁੰਦੀ | ਬੀਮਾਰੀ | ਤਦੋਂ | ਤੱਕ,ਤੀਕ | ਰੌਂਦਾ ਕਰਲਾਉਂਦਾ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਜੈਸੇ** | **ਭੀਖ** | **ਮਾਂਗਤ** | **ਭਿਖਾਰੀ** | **ਘਰਿ** | **ਘਰਿ** | **ਡੋਲੈ** |
| ਜਿਵੇਂ | ਦਾਨ | ਮੰਗਦਾ ਹੋਇਆ | ਮੰਗਤਾ | ਨਿਵਾਸ ਸਥਾਨ | ਨਿਵਾਸ ਸਥਾਨ | ਘੁੰਮਦੀ ਫਿਰਦੀ ਹੈ |

| | | | | | | | | | |
|---|---|---|---|---|---|---|---|---|---|
| **ਤੌ** | **ਲੌ** | **ਨਹੀਂ** | **ਆਵੈ** | **ਚੈਨ** | **ਜੌ** | **ਲੌ** | **ਨ** | **ਅਘਾਤ** | **ਹੈ।** |
| ਤਦੋਂ | ਤੱਕ | ਨਿਖੇਧ ਸੂਚਕ ਸ਼ਬਦ | ਆਉਣਾ | ਸੁਖ | ਜਦੋਂ | ਤੱਕ | ਨਹੀਂ | ਸੰਤੁਸ਼ਟ ਹੋਣਾ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਜੈਸੇ** | **ਬਿਰਹਨੀ** | **ਸੌਨ** | **ਸਗਨ** | **ਲਗਨ** | **ਸੋਧੈ** |
| ਜਿਵੇਂ | ਪ੍ਰੀਤਮ ਤੋਂ ਵਿਛੜੀ ਹੋਈ ਔਰਤ | ਸ਼ੁਭ ਫਲ ਦੱਸਣ ਵਾਲੇ ਚਿੰਨ੍ਹ | ਸ਼ੁਭ ਫਲ ਦੱਸਣ ਵਾਲੇ ਚਿੰਨ੍ਹ | ਕੋਈ ਸ਼ੁਭ ਕੰਮ ਕਰਨ ਲਈ ਜੋਤਿਸ਼ ਵਿਦਿਆ ਅਨੁਸਾਰ ਸਮਾਂ | ਸੋਧ ਕੇ |

| | | | | | | | | |
|---|---|---|---|---|---|---|---|---|
| **ਜੌ** | **ਲੌ** | **ਨ** | **ਭਤਾਰ** | **ਭੇਟੈ** | **ਤੌ** | **ਲੌ** | **ਅਕੁਲਾਤ** | **ਹੈ।** |
| ਜਦੋਂ | ਤੱਕ | ਨਹੀਂ | ਪਤੀ | ਭੇਂਟ ਕਰਦੀ | ਤਦੋਂ | ਤੱਕ | ਬੇਚੈਨ ਹੋਣਾ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਤੈਸੇ** | **ਖੋਜ਼ੀ** | **ਖੋਜੈ** | **ਅਲ** | **ਕਮਲ** | **ਕਮਲ** | **ਗਤਿ** |
| ਉਸੇ ਤਰ੍ਹਾਂ | ਭਾਲ ਕਰਨ ਵਾਲਾ | ਖੋਜਦਾ ਹੈ | ਭੌਰਾ | ਕੰਵਲ ਫੁੱਲ | ਕੰਵਲ ਫੁੱਲ | ਵਾਂਗ,ਸਮਾਨ |

| | | | | | | |
|---|---|---|---|---|---|---|
| **ਜੌ** | **ਲੌ** | **ਨ** | **ਪਰਮ ਪਦ** | **ਸੰਪਟ** | **ਸਮਾਤ** | **ਹੈ॥੫੮੭॥** |
| ਜਦੋਂ | ਤੱਕ | ਨਹੀਂ | ਪ੍ਰਮਾਤਮਾ ਵਿਚ ਅਭੇਦਤਾ ਵਾਲੀ ਉੱਚੀ ਅਵਸਥਾ | ਕੁੱਜਾ | ਸਮਾਜਾਣਾ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਪੇਖਤ** | **ਪੇਖਤ** | **ਜੈਸੇ** | **ਰਤਨ** | **ਪਾਰੁਖੁ** | **ਹੋਤ** |
| ਵੇਖਦਿਆਂ | ਵੇਖਦਿਆਂ | ਜਿਵੇਂ | ਜਵਾਹਰ,ਹੀਰਾ | ਪਾਰਖੂ | ਹੋਵਤ ਦਾ ਸੰਖੇਪ |

| | | | | | |
|---|---|---|---|---|---|
| **ਸੁਨਤ** | **ਸੁਨਤ** | **ਜੈਸੇ** | **ਪੰਡਿਤ** | **ਪ੍ਰਬੀਨ** | **ਹੈ।** |
| ਸੁਣ ਕੇ | ਸੁਣ ਕੇ | ਜਿਵੇਂ | ਵਿਦਵਾਨ | ਚਤੁਰ,ਸਿਆਣਾ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਸੁੰਘਤ** | **ਸੁੰਘਤ** | **ਸੌਧਾ** | **ਜੈਸੇ** | **ਤਉ** | **ਸੁਬਾਸੀ** | **ਹੋਤ** |
| ਸੁੰਘ ਕੇ | ਸੁੰਘ ਕੇ | ਖੁਸ਼ਬੂਦਾਰ | ਜਿਵੇਂ | ਤਰ੍ਹਾਂ | ਸੁਗੰਧ ਦਾ ਪਾਰਖੂ | ਹੋਵਤ ਦਾ ਸੰਖੇਪ |

| | | | | | |
|---|---|---|---|---|---|
| **ਗਾਵਤ** | **ਗਾਵਤ** | **ਜੈਸੇ** | **ਗਾਇਨ** | **ਗੁਨੀਨ** | **ਹੈ।** |
| ਗਾਉਂਦਿਆਂ | ਗਾਉਂਦਿਆਂ | ਜਿਵੇਂ | ਗਾਉਣ ਵਾਲੇ | ਗੁਣੀ,ਗੁਣਯੁਕਤ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਲਿਖਤ** | **ਲਿਖਤ** | **ਲੇਖ** | **ਜੈਸੇ** | **ਤਉ** | **ਲੇਖਕ** | **ਹੋਤ** |
| ਲਿਖਦਿਆਂ | ਲਿਖਦਿਆਂ | ਲਿਖਤਾਂ,ਰਚਨਾਵਾਂ | ਜਿਵੇਂ | ਤਰ੍ਹਾਂ | ਲਿਖਣ ਵਾਲਾ | ਹੋਵਤ ਦਾ ਸੰਖੇਪ |

| | | | | | | |
|---|---|---|---|---|---|---|
| **ਚਾਖਤ** | **ਚਾਖਤ** | **ਜੈਸੇ** | **ਭੋਗੀ** | **ਰਸੁ** | **ਭੀਨ** | **ਹੈ।** |
| ਚੱਖਦਿਆਂ | ਚੱਖਦਿਆਂ | ਜਿਵੇਂ | ਭੋਗਾਂ ਨੂੰ ਭੋਗਣ ਵਾਲਾ | ਸੁਆਦ | ਲੀਨ,ਮਗਨ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਚਲਤ** | **ਚਲਤ** | **ਜੈਸੇ** | **ਪਹੁਚੈ** | **ਠਿਕਾਨੈ** | **ਜਾਇ** |
| ਚਲਦੀਆਂ | ਚਲਦੀਆਂ | ਜਿਵੇਂ | ਪੁੱਜ ਜਾਂਦਾ | ਟਿਕਾਣੇ ਤੇ | ਜਾਈਦਾ ਹੈ |

| | | | | |
|---|---|---|---|---|
| **ਖੋਜਤ** | **ਖੋਜਤ** | **ਗੁਰਸਬਦੁ** | **ਲਿਵਲੀਨ** | **ਹੈ॥੫੯੮॥** |
| ਲੱਭਦਿਆਂ ਹੋਇਆਂ | ਢੂੰਡਦਿਆਂ | ਗੁਰਬਾਣੀ | ਧਿਆਨ,ਮਗਨ,ਇਕਾਗਰ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਜੈਸੇ** | **ਅਲ** | **ਕਮਲ** | **ਕਮਲ** | **ਬਾਸ** | **ਲੇਤ** | **ਫਿਰੈ** |
| ਜਿਵੇਂ | ਭੌਰਾ | ਕੰਵਲ ਫੁੱਲ | ਕਮਲ ਫੁੱਲ | ਗੰਧ,ਮਹਿਕ | ਲੈਂਦਾ ਹੈ | ਫਿਰਦਾ ਹੈ |

| | | | | | | |
|---|---|---|---|---|---|---|
| **ਕਾਹੂੰ** | **ਏਕ** | **ਪਦਮ** | **ਕੈ** | **ਸੰਪਟ** | **ਸਮਾਤ** | **ਹੈ।** |
| ਕਿਸੇ | ਗਿਣਤੀ ਦਾ ਪਹਿਲਾਂ ਅੰਕ | ਕੌਲ ਫੁੱਲ | ਦਾ,ਦੀ,ਦੇ | ਕੁੱਜਾ | ਲੀਨ ਹੋ ਜਾਣਾ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਜੈਸੇ** | **ਪੰਛੀ** | **ਬਿਰਖ** | **ਬਿਰਖ** | **ਫਲ** | **ਖਾਤ** | **ਫਿਰੈ** |
| ਜਿਵੇਂ | ਪਰਿੰਦਾ | ਦਰਖਤ | ਦਰਖਤ | ਦਰਖਤਾਂ ਨੂੰ ਲਗਣ ਵਾਲਾ ਪਦਾਰਥ | ਖਾਂਦਾ ਹੈ | ਫਿਰਦਾ ਹੈ |

| | | | | | |
|---|---|---|---|---|---|
| **ਬਰਹਨੇ** | **ਬਿਰਖ** | **ਬੈਠੇ** | **ਰਜਨੀ** | **ਬਿਹਾਤ** | **ਹੈ।** |
| ਦਰਖਤ ਦੀ ਟਾਹਣੀ | ਦਰਖਤ | ਬੈਠ ਕੇ | ਰਾਤ | ਬਤੀਤ ਹੋਣਾ | ਹੋਣ ਦੀ ਕ੍ਰਿਆ |

| | | | | | | | |
|---|---|---|---|---|---|---|---|
| **ਜੈਸੇ** | **ਤੌ** | **ਬਜਾਪਾਰੀ** | **ਹਾਟਿ** | **ਹਾਟਿ** | **ਕੈ** | **ਦੇਖਤ** | **ਫਿਰੈ** |
| ਜਿਵੇਂ | ਤਰ੍ਹਾਂ,ਪ੍ਰਕਾਰ | ਵਪਾਰੀ | ਦੁਕਾਨ | ਦੁਕਾਨ | ਵਿਚ | ਦੇਖਦੇ ਹਨ | ਫਿਰਦਾ ਹੈ |

ਬਿਰਲੈ ਕੀ ਹਾਟਿ ਬੈਠ ਬਨਜ ਲੇ ਜਾਤ ਹੈ।
ਬਹੁਤਿਆਂ ਵਿਚੋ ਇਕ ਅੱਧ ਦਾ,ਦੀ,ਦੇ ਦੁਕਾਨ ਬੈਠ ਕੇ ਸੌਦਾ,ਮਾਲ ਲੈਕੇ ਜਾਂਦਾ ਹੋਣ ਦੀ ਕ੍ਰਿਆ

ਤੈਸੇ ਹੀ ਸਬਦ ਗੁਰ ਰਤਨ ਖੋਜਤ ਖੋਜੀ
ਉਸੇ ਤਰ੍ਹਾਂ ਨਿਸਚੇ ਸੂਚਕ ਸ਼ਬਦ ਗੁਰੂ ਦਾ ਵਾਕ ਧਰਮ ਉਪਦੇਸ਼ਕ ਹੀਰਾ ਖੋਜਦਾ ਹੈ ਖੋਜ਼ ਕਰਨ ਵਾਲਾ

ਕੋਟਿ ਮਧੇ ਕਾਹੂ ਸੰਗ ਰੰਗ ਲਪਟਾਤ ਹੈ॥੫੮੯॥
ਕਰੋੜਾਂ ਵਿਚ ਕਿਸੇ ਸੰਯੋਗ,ਮੇਲ ਪਿਆਰ ਲਿਪਟਦੇ ਹਨ ਹੋਣ ਦੀ ਕ੍ਰਿਆ

ਜੈਸੇ ਦੀਪ ਦੀਪਤ ਪਤੰਗ ਲੋਟਪੋਟ ਹੋਤ
ਜਿਵੇਂ ਦੀਵਾ ਜਗਦਾ ਪਤੰਗਾ,ਪਰਵਾਨਾ ਸਦ ਕੇ,ਬਲਿਹਾਰ ਹੋਵਤ ਦਾ ਸੰਖੇਪ

ਕਬਹੂੰਕੈ ਜ੍ਵਾਰਾ ਮੈ ਪਰਤ ਜਰ ਜਾਇ ਹੈ।
ਕਦੇ ਤਾਂ ਲਾਟ,ਅੱਗ ਦੀ ਲੱਪਟ ਵਿਚ ਡਿੱਗ ਕੇ ਜਲਣਾ ਜਾਂਦਾ ਹੈ ਹੋਣ ਦੀ ਕ੍ਰਿਆ

ਜੈਸੇ ਖਗ ਦਿਨ ਪ੍ਰਤਿ ਚੋਗ ਚੁਗਿ ਆਵੈ ਉਡਿ
ਜਿਵੇਂ ਪੰਛੀ ਹਰ ਰੋਜ਼ ਚੋਗਾ,ਪੰਛੀਆਂ ਦੀ ਖੁਰਾਕ ਦਾਣੇ ਅਥਵਾ ਭੋਜਨ ਖਾ ਕੇ ਆਉਣਾ ਉਡ ਕੇ

ਕਾਹੂ ਦਿਨ ਫਾਸੀ ਫਾਸੈ ਬਹੁਰਜੋ ਨ ਆਇ ਹੈ।
ਕਿਸੇ ਦਿਹਾੜੇ ਜਾਲ,ਫੰਦਾ ਫਸ ਜਾਂਦਾ ਫਿਰ ਮੁੜ ਕੇ ਨਹੀਂ ਆਉਣਾ ਹੋਣ ਦੀ ਕ੍ਰਿਆ

ਜੈਸੇ ਅਲ ਕਮਲ ਕਮਲ ਪ੍ਰਤਿ ਖੋਜੈ ਨਿਤ
ਜਿਵੇਂ ਭੌਰਾ ਕੰਵਲ ਫੁੱਲ ਕੰਵਲ ਫੁੱਲ ਵਿਚ ਖੋਜਦਾ ਹੈ ਪ੍ਰਤੀ ਦਿਨ

ਕਬਹੂੰ ਕਮਲ ਦਲ ਸੰਪਟ ਸਮਾਇ ਹੈ।
ਕਦੇ ਕੰਵਲ ਫੁੱਲ ਪੱਤੀਆਂ,ਪੰਖੜੀਆਂ ਕੁੱਜ਼ਾ ਇਕਮਿਕ ਹੋਣਾ ਹੋਣ ਦੀ ਕ੍ਰਿਆ

ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ
ਉਸੇ ਤਰ੍ਹਾਂ ਸਿੱਖ ਗੁਰੂ ਸਾਹਿਬਾਨ ਦੁਆਰਾ ਰਚੀ ਬਾਣੀ ਡੂੰਘੀ ਖੋਜ਼ ਵਿਚਾਰ ਕਰਦਾ ਹੈ ਹਿਰਦਾ

ਕਬਹੂੰ ਮਗਨ ਹ੍ਵੈ ਸਬਦ ਉਰਝਾਇ ਹੈ॥੫੯੦॥
ਕਦੇ ਮਸਤ,ਲਿਵਲੀਨ ਹੋਣਾ ਗੁਰੂ ਦਾ ਵਾਕ ਉਲਝਣਾ,ਵਸਣਾ ਹੋਣ ਦੀ ਕ੍ਰਿਆ

ਜੈਸੇ ਪੋਸਤੀ ਸੁਨਤ ਕਹਤ ਪੋਸਤ ਬੁਰੋ।
ਜਿਵੇਂ ਪੋਸਤ ਪੀਣ ਵਾਲਾ,ਅਮਲੀ ਸੁਣ ਕੇ ਕਹਿਣਾ ਅਫੀਮ ਦੇ ਡੋਡਿਆਂ ਦਾ ਛਿਲੜ ਭੈੜਾ,ਬੁਰਾ

ਤਾਂਕੇ ਬਸਿ ਭਯੋ ਛਾਡਜੋ ਚਾਹੈ ਪੈ ਨ ਛੂਟਈ।
ਉਸ ਦੇ ਵਸ ਵਿਚ ਹੋ ਗਿਆ ਛੱਡਣਾ ਇੱਛਾ ਕਰੇ ਪਰੰਤੂ ਨਹੀਂ ਛੁ

| **ਜੈਸੇ** | **ਜੂਆ** | **ਖੇਲ** | **ਬਿਤ** | **ਹਾਰ** | **ਬਿਲਖੈ** | **ਜੁਆਰੀ।** |
|---|---|---|---|---|---|---|
| ਜਿਵੇਂ | ਧਨ ਪਦਾਰਥ ਦੀ ਸ਼ਰਤ ਲਗਾ ਕੇ ਖੇਡੀ ਹੋਈ ਖੇਡ | ਖੇਡ | ਧਨ,ਦੌਲਤ | ਅਸਫਲਤਾ | ਦੁਖੀ ਹੁੰਦਾ | ਜੂਆ ਖੇਡਣ ਵਾਲਾ |

| **ਤਊ** | **ਪਰ** | **ਜੁਆਰਨ** | **ਕੀ** | **ਸੰਗਤ** | **ਨ** | **ਟੂਟਈ।** |
|---|---|---|---|---|---|---|
| ਤਾਂ ਵੀ | ਪਰੰਤੂ | ਜੂਆ ਖੇਡਣ ਵਾਲਿਆਂ | ਦਾ,ਦੀ,ਦੇ | ਮੇਲ,ਸਾਥ | ਨਹੀਂ | ਟੁੱਟਦੀ |

| **ਜੈਸੇ** | **ਚੋਰ** | **ਚੋਰੀ** | **ਜਾਤ** | **ਹ੍ਰਿਦੈ** | **ਸਹਕਤ,** | **ਪੁਨ** |
|---|---|---|---|---|---|---|
| ਜਿਵੇਂ | ਚੋਰੀ ਕਰਨ ਵਾਲਾ | ਚੋਰੀ ਦਾ ਕਰਮ | ਜਾਂਦਾ | ਦਿਲ,ਮਨ | ਡਰਨਾਂ | ਤਾਂ ਵੀ |

| **ਤਜਤ** | **ਨ** | **ਚੋਰੀ** | **ਜੌ** | **ਲੌ** | **ਸੀਸ** | **ਹੀ** | **ਨ** | **ਫੂਟਈ।** |
|---|---|---|---|---|---|---|---|---|
| ਤਿਆਗਦਾ | ਨਹੀਂ | ਚੋਰੀ ਦਾ ਕਰਮ | ਜਦੋਂ | ਤੱਕ | ਸਿਰ | ਨਿਸਚੇ ਸੂਚਕ ਸ਼ਬਦ | ਨਹੀਂ | ਫੁੱਟਦਾ |

| **ਤੈਸੇ** | **ਸਭ** | **ਕਹਤ** | **ਸੁਨਤ** | **ਮਾਯਾ** | **ਦੁਖਦਾਈ।** |
|---|---|---|---|---|---|
| ਉਸ ਤਰ੍ਹਾਂ | ਸਾਰੇ | ਕਹਿਣਾ | ਸੁਣ ਕੇ | ਸੰਸਾਰਕ ਪਦਾਰਥਾਂ ਤੇ ਵਿਸ਼ਿਆਂ ਆਦਿਕ ਦਾ ਮੋਹ | ਦੁੱਖ ਦੇਣ ਵਾਲੀ |

| **ਕਾਹੂ** | **ਪੈ** | **ਨ** | **ਜੀਤੀ** | **ਪਰੈ** | **ਮਾਯਾ** | **ਜਗ** | **ਲੂਟਈ॥੫੯੧॥** |
|---|---|---|---|---|---|---|---|
| ਕਿਸੇ | ਕੋਲੋਂ | ਨਹੀਂ | ਜਿੱਤੀ ਜਾਂਦੀ | ਜਾਂਦਾ | ਸੰਸਾਰਕ ਪਦਾਰਥਾਂ ਤੇ ਵਿਸ਼ਿਆਂ ਆਦਿਕ ਦਾ ਮੋਹ | ਦੁਨੀਆਂ | ਲੁੱਟ ਰਹੀ ਹੈ |

| **ਤਰੁਵਰੁ** | **ਗਿਰੇ** | **ਪਾਤ** | **ਬਹੁਰੋ** | **ਨ** | **ਜੋਰੇ** | **ਜਾਤ** |
|---|---|---|---|---|---|---|
| ਦਰਖਤ | ਡਿਗੇ ਹੋਏ,ਝੜੇ ਹੋਏ | ਪੱਤੇ | ਫਿਰ,ਦੁਬਾਰਾ | ਨਹੀਂ | ਜੋੜਨਾ | ਜਾਂਦਾ |

| **ਐਸੋ** | **ਤਾਤ** | **ਮਾਤ** | **ਸੁਤ** | **ਭ੍ਰਾਤ** | **ਮੋਹ** | **ਮਾਯਾ** | **ਕੋ।** |
|---|---|---|---|---|---|---|---|
| ਇਸ ਤਰ੍ਹਾਂ ਦੀ | ਪਿਤਾ | ਮਾਤਾ | ਪੁੱਤਰ | ਭਰਾ | ਪਕੜ(ਮਾਇਆ ਦੀ) | ਮਾਇਆ | ਦਾ,ਦੀ,ਦੇ |

| **ਜੈਸੇ** | **ਬੁਦਬੁਦਾ** | **ਓਰਾ** | **ਪੇਖਤ** | **ਬਿਲਾਇ** | **ਜਾਇ** |
|---|---|---|---|---|---|
| ਜਿਵੇਂ | ਪਾਣੀ ਆਦਿ ਦਾ ਬੁਲਬੁਲਾ | ਓਲਾ,ਗੜਾ | ਵੇਖਦਿਆਂ | ਪਿਘਲਨਾ | ਜਾਂਦਾ ਹੈ |

| **ਐਸੋ** | **ਜਾਨ** | **ਤਜਾਗਹੁ** | **ਭਰੋਸੋ** | **ਭ੍ਰਮ** | **ਕਾਯਾ** | **ਕੋ।** |
|---|---|---|---|---|---|---|
| ਇਸ ਤਰ੍ਹਾਂ ਦੀ | ਜਾਣ ਕੇ | ਤਿਆਗ ਦਿਉ | ਆਸ,ਉਮੀਦ | ਭਰਮ ਯੁਕਤ | ਸਰੀਰ | ਦਾ,ਦੀ,ਦੇ |

| **ਤ੍ਰਿਣ** | **ਕੀ** | **ਅਗਨਿ** | **ਜਰਿ** | **ਬੂਝਤ** | **ਨ** | **ਬਾਰ** | **ਲਾਗੈ।** |
|---|---|---|---|---|---|---|---|
| ਘਾਹ | ਦਾ,ਦੀ,ਦੇ | ਅੱਗ | ਸੜਕੇ | ਬੁੱਝਦਿਆਂ | ਨਹੀਂ | ਦੇਰ | ਸਮਾਂ ਬਤੀਤ ਹੋਣ ਦਾ ਸੂਚਕ |

| **ਐਸੋ** | **ਆਵਾ** | **ਔਧਿ** | **ਜੈਸੇ** | **ਨੇਹੁ** | **ਦ੍ਰੁਮ** | **ਛਾਯਾ** | **ਕੋ।** |
|---|---|---|---|---|---|---|---|
| ਇਸ ਤਰ੍ਹਾਂ ਦੀ | ਉਮਰ | ਉਮਰ | ਜਿਵੇਂ | ਪਿਆਰ,ਪ੍ਰੀਤ | ਦਰਖਤ | ਛਾਂ | ਦਾ,ਦੀ,ਦੇ |

| **ਜਨਮ** | **ਜੀਵਨ** | **ਅੰਤਕਾਲ** | **ਕੇ** | **ਸੰਗਾਤੀ** | **ਰਾਚਹੁ।** |
|---|---|---|---|---|---|
| ਪੈਦਾਇਸ਼ | ਜ਼ਿੰਦਗੀ | ਮੌਤ ਦਾ ਵੇਲਾ | ਦੇ,ਦਾ,ਦੀ | ਸਾਥੀ,ਮਿੱਤਰ | ਇਕਮਿਕ ਹੋਵੇ |

**ਸਫਲ ਔਸਰ ਜਗ ਤਬਹੀ ਤੋ ਆਯਾ ਕੋ॥੫੯੨॥**
ਕਾਮਯਾਬ ਮੌਕਾ ਦੁਨੀਆਂ ਉਦੋਂ ਹੀ ਤਾਂ ਆਉਣਾ ਦਾ,ਦੀ,ਦੇ

**ਕੋਊ ਹਰ ਜੋਰੈ , ਬੋਵੈ ,ਕੋਊ ਲੁਨੈ ਕੋਊ**
ਕੋਈ ਹੱਲ ਵਾਹੁੰਦਾ(ਹਲ ਆਦਿ) ਬੀਜਦਾ ਕੋਈ ਕੱਟਦਾ,ਵੱਢਦਾ ਕੋਈ

**ਜਾਨੀਐ ਨ ਜਾਇ ਤਾਂਹਿ ਅੰਤ ਕੌਨ ਖਾਇਦੋ।**
ਜਾਣਿਆ ਜਾਂਦਾ ਨਹੀਂ ਜਾਂਦਾ ਉਸ ਨੂੰ ਸੀਮਾ,ਹੱਦ ਕਿਹੜਾ ਖਾਏਗਾ

**ਕੋਊ ਗੜੈ, ਚਿਨੈ ਕੋਊ, ਕੋਊ ਲੀਪੈ, ਪੋਚੈ ਕੋਊ**
ਕੋਈ ਪੁੱਟਦਾ ਹੈ ਚਿਣਦਾ ਹੈ ਕੋਈ ਕੋਈ ਲਿਖਦਾ ਹੈ ਪੋਚਦਾ,ਲਿਪਦਾ ਕੋਈ

**ਸਮਝ ਨ ਪਰੈ ਕੌਨ ਬਸੈ ਗ੍ਰਿਹ ਆਇਦੋ।**
ਜੀਵਨ ਵਿਚ ਤਜਰਬੇ ਨਾਲ ਬਣੀ ਸੂਝ,ਅਕਲ ਨਹੀਂ ਪੈਂਦੀ ਕਿਹੜਾ ਨਿਵਾਸ ਕਰੇਗਾ ਘਰ ਆਉਣਾ

**ਕੋਊ ਚੁਨੈ ਲੋੜੈ ਕੋਊ ਕੋਊ ਕਾਤੈ ਬੁਨੈ ਕੋਊ।**
ਕੋਈ ਚੁਗਦਾ ਹੈ ਲੋੜਦਾ,ਵੇਲਦਾ ਕੋਈ ਕੋਈ ਕੱਤਦਾ ਹੈ(ਰੂੰ) ਬੁਣਦਾ ਕੋਈ

**ਬੂਝੀਐ ਨ ਓਢੈ ਕੌਨ ਅੰਗ ਸੈ ਬਨਾਇਦੋ।**
ਬੁੱਝ ਸਕੀਦਾ ਨਹੀਂ ਪਹਿਨਣਾ ਕਿਹੜਾ ਭਾਗ(ਸਰੀਰ ਦਾ) ਨਾਲ,ਸਾਥ ਬਣਾ ਕੇ

**ਤੈਸੇ ਆਪਾ ਕਾਢ ਕਾਢ ਕਾਮਨੀ ਸਗਲ ਬਾਛੈ।**
ਉਸੇ ਤਰ੍ਹਾਂ ਆਪਣਾ ਆਪ ਸੰਵਾਰ ਕੇ ਸੰਵਾਰ ਕੇ ਔਰਤ ਸਭ,ਸਾਰੇ ਚਾਹੁੰਦੇ,ਲੋਚਦੇ

**ਕਵਨ ਸੁਹਾਗਨਿ ਹ੍ਵੈ ਸਿਹਜਾ ਸਮਾਇਦੋ॥੫੯੩॥**
ਕਿਹੜਾ ਪਤੀ ਵਾਲੀ ਹੋਣਾ ਸੇਜ਼,ਬਿਸਤਰ ਇਕਮਿਕ ਹੋਏਗੀ

**ਜੋਈ ਪ੍ਰਭੁ ਭਾਵੈ ਤਾਹਿ ਸੋਵਤ ਜਗਾਵੈ ਜਾਇ**
ਜਿਹੜਾ ਮਾਲਕ ਭਾਉਂਦੀ ਉਸਨੂੰ ਨੀਂਦ ਦੀ ਅਵਸਥਾ ਜਗਾਉਂਦਾ ਹੈ ਜਾ ਕੇ

**ਜਾਗਤ ਬਿਹਾਵੈ ਜਾਇ ਤਾਹਿ ਨ ਬੁਲਾਵਈ।**
ਜਾਗਦਿਆਂ ਹੋਇਆਂ ਗੁਜ਼ਰਦੀ ਹੈ ਜਾ ਕੇ ਉਸਨੂੰ ਨਹੀਂ ਬੁਲਾਉਂਦਾ

**ਜੋਈ ਪ੍ਰਭੁ ਭਾਵੈ ਤਾਹਿ ਮਾਨਨਿ ਮਨਾਵੈ ਧਾਇ**
ਜਿਹੜਾ ਮਾਲਕ ਭਾਉਂਦੀ ਉਸਨੂੰ ਮਾਣਮਤੀ ਔਰਤ ਮਨਾ ਲੈਂਦਾ ਦੌੜ ਕੇ

**ਸੇਵਕ ਸ੍ਵਰੂਪ ਸੇਵਾ ਕਰਤ ਨ ਭਾਵਈ।**
ਸ਼ਰਧਾਲੂ,ਭਗਤ ਬਰਾਬਰ,ਸਮਾਨ ਭਗਤੀ ਕਰਦਾ ਹੈ ਨਹੀਂ ਭਾਉਂਦਾ,ਚੰਗੇ ਲਗਦੇ

**ਜੋਈ ਪ੍ਰਭੁ ਭਾਵੈ ਤਾਹਿ ਰੀਝਕੈ ਰਿਝਾਵੈ – ਆਪਾ**
ਜਿਹੜਾ ਮਾਲਕ ਭਾਉਂਦੀ ਉਸਨੂੰ ਖੁਸ਼ੀ ਨਾਲ ਪ੍ਰਸੰਨ ਕਰ ਲੈਂਦਾ ਆਪਣਾ ਆਪ

**ਕਾਛਿ ਕਾਛਿ ਆਵੈ ਤਾਹਿ ਪਗ ਨ ਲਗਾਵਈ।**
ਸੰਵਾਰ ਕੇ ਸੰਵਾਰ ਕੇ ਆਉਣਾ ਉਸ ਨੂੰ ਪੈਰ ਨਹੀਂ ਲਗਾਉਂਦਾ

**ਜੋਈ ਪ੍ਰਭੁ ਭਾਵੈ ਤਾਹਿ ਸਬੈ ਬਨ ਆਵੈ, ਤਾਕੀ**
ਜਿਹੜਾ ਮਾਲਕ ਭਾਉਂਦੀ ਉਸਨੂੰ ਸਾਰੇ ਸਮਝ ਆ ਜਾਂਦੀ ਹੈ ਉਸ ਦੀ

**ਮਹਿਮਾ ਅਪਾਰ ਨ ਕਹਤ ਬਨ ਆਵਈ॥੫੯੪॥**
ਵਡਿਆਈ,ਸੋਭਾ ਸੀਮਾ ਰਹਿਤ,ਅਸੀਮ ਨਹੀਂ ਵਰਣਨ ਕਰਨਾ ਸੋਭਦੀ ਨਹੀਂ,ਫਬਦੀ ਨਹੀਂ

**ਜੈਸੇ ਤੌ ਸਮੁੰਦ ਬਿਖੈ ਬੋਹਥੈ ਬਹਾਇ ਦੀਜੈ**
ਜਿਵੇਂ ਤਰ੍ਹਾਂ ਸਾਗਰ ਵਿਚ ਜਹਾਜ ਬਹਾ ਦੇਈਦਾ ਦੇਈਦਾ ਹੈ

**ਕੀਜੈ ਨ ਭਰੋਸੋ ਜੌ ਲੌ ਪਹੁਚੈ ਨ ਪਾਰ ਕੌ।**
ਕਰਦਾ ਹੈ ਨਹੀਂ ਯਕੀਨ ਜਦੋਂ ਤੱਕ ਪੁੱਜ ਜਾਂਦਾ ਨਹੀਂ ਦੂਸਰੇ ਪਾਸੇ

**ਜੈਸੇ ਤੌ ਕ੍ਰਿਸਾਨ ਖੇਤ ਹੇਤੁ ਕਰਿ ਜੋਤੈ ਬੋਵੈ**
ਜਿਵੇਂ ਤਰ੍ਹਾਂ ਕਿਸਾਨ ਪੈਲੀ ਪਿਆਰ ਕਰਕੇ ਵਾਹੁੰਦਾ(ਹਲ ਆਦਿ) ਬੀਜਦਾ

**ਮਾਨਤ ਕੁਸਲ ਆਨ ਪੈਠੇ ਗ੍ਰਿਹ ਦ੍ਵਾਰ ਕੌ।**
ਮੰਨਦਾ,ਸਵੀਕਾਰ ਕਰਦਾ ਆਨੰਦ,ਖੁਸ਼ੀ ਲਿਆਉਣਾ ਸੰਭਾਲ ਲੈਂਦਾ ਘਰ ਦਰਵਾਜਾ ਤੱਕ

**ਜੈਸੇ ਪਿਰ ਸੰਗਮ ਕੈ ਹੋਤ ਗਰ ਹਾਰ ਨਾਰਿ**
ਜਿਵੇਂ ਪਤੀ ਮਿਲਾਪ ਕਰਕੇ ਹੋਵਤ ਦਾ ਸੰਖੇਪ ਗਰਦਨ ਮੋਤੀਆਂ ਦੀ ਮਾਲਾ ਪਤਨੀ

**ਕਰਤ ਹੈ ਪ੍ਰੀਤ ਪੇਖਿ ਸੁਤ ਕੇ ਲਿਲਾਰ ਕੌ।**
ਕਰਦਾ ਹੈ ਹੋਣ ਦੀ ਕ੍ਰਿਆ ਪਿਆਰ ਵੇਖ ਕੇ ਪੁੱਤਰ ਦੇ,ਦਾ,ਦੀ ਮੱਥਾ ਤੱਕ

**ਤੈਸੇ ਉਸਤਤਿ ਨਿੰਦਾ ਕਰੀਐ ਨ ਕਾਹੂ ਕੇਰੀ**
ਉਸੇ ਤਰ੍ਹਾਂ ਸਿਫਤ,ਤਾਰੀਫ ਬੁਰਾਈ ਕਰੀਏ,ਕਰਨ ਤੋਂ ਭਾਵ ਨਹੀਂ ਕਿਸੇ ਦੀ,ਕੇ

**ਜਾਨੀਐ ਧੌ ਕੈਸੋ ਦਿਨ ਆਵੈ ਅੰਤਕਾਰ ਕੌ॥੫੯੫॥**
ਕੀ ਜਾਣੀਏ,ਕੀ ਪਤਾ ਕਿਵੇਂ ਸਮਾਂ,ਵੇਲਾ ਆਉਣਾ ਆਖ਼ਰ ਨੂੰ ਦੇ

**ਜੈਸੇ ਚੂਨੋ ਖਾਂਡ ਸ੍ਵੇਤ ਏਕਸੇ ਦਿਖਾਈ ਦੇਤ**
ਜਿਵੇਂ ਆਟਾ ਮਿੱਠਾ ਚਿੱਟਾ,ਸਫੈਦ ਇਕੋ ਜਿਹੇ ਨਜ਼ਰ ਆਉਣਾ ਦਿੰਦੀ ਹੈ

| **ਪਾਈਐ** | **ਤੌਂ** | **ਸ੍ਵਾਦ** | **ਰਸ** | **ਰਸਨਾ** | **ਕੈ** | **ਚਾਖੀਐ।** |
|---|---|---|---|---|---|---|
| ਪਛਾਣ ਲਈਦਾ | ਉਦੋਂ | ਸੁਆਦ | ਖਾਣ ਪੀਣ ਵਾਲੀਆਂ ਵਸਤੂਆਂ ਦਾ ਸੁਆਦ | ਜੀਭ | ਦੁਆਰਾ | ਚੱਖੀਏ |

| **ਜੈਸੇ** | **ਪੀਤ** | **ਬਰਨ** | **ਹੀ** | **ਹੇਮ** | **ਅਰ** | **ਪੀਤਰ** | **ਹ੍ਵੈ** |
|---|---|---|---|---|---|---|---|
| ਜਿਵੇਂ | ਪੀਲਾ | ਰੰਗ,ਕਾਲਾ,ਪੀਲਾ | ਨਿਸਚੇ ਸੂਚਕ ਸ਼ਬਦ | ਸੋਨਾ | ਅਤੇ | ਪਿੱਤਲ | ਹੋਣਾ |

| **ਜਾਨੀਐ** | **ਮਹਤ** | **ਪਾਰਖਦ** | **ਅਗ੍ਰ** | **ਰਾਖੀਐ।** |
|---|---|---|---|---|
| ਜਾਣਿਆ ਜਾਂਦਾ | ਮਹੱਤਵ | ਪਰਖ ਕਰਨ ਵਾਲਾ | ਸਾਹਮਣੇ | ਰੱਖੀਏ |

| **ਜੈਸੇ** | **ਕਊਆ** | **ਕੋਕਿਲਾ** | **ਹੈ** | **ਦੋਨੋ** | **ਖਗ** | **ਸਜਾਮ** | **ਤਨ** |
|---|---|---|---|---|---|---|---|
| ਜਿਵੇਂ | ਕਾਂ | ਕੋਇਲ | ਹੋਣ ਦੀ ਕ੍ਰਿਆ | ਦੋਵੇਂ | ਪੰਛੀ | ਕਾਲੇ ਰੰਗ ਦਾ | ਸਰੀਰ |

| **ਬੂਝੀਐ** | **ਅਸੁਭ** | **ਸੁਭ** | **ਸਬਦ** | **ਸੁ** | **ਭਾਖੀਐ।** |
|---|---|---|---|---|---|
| ਬੁੱਝੀਦਾ | ਜੋ ਚੰਗਾ ਨਹੀਂ | ਚੰਗਾ,ਉੱਤਮ | ਸਾਰਥਕ ਧੁਨੀ | | ਕਹਿਣ ਨਾਲ |

| **ਤੈਸੇ** | **ਹੀ** | **ਅਸਾਧ** | **ਸਾਧ** | **ਚਿਹਨ** | **ਕੈ** | **ਸਮਾਨ** | **ਹੋਤ।** |
|---|---|---|---|---|---|---|---|
| ਉਸੇ ਤਰ੍ਹਾਂ | ਨਿਸਚੇ ਸੂਚਕ ਸ਼ਬਦ | ਦੁਸ਼ਟ | ਮਹਾਤਮਾ | ਸ਼ਕਲ | ਕਰਕੇ | ਬਰਾਬਰ | ਹੋਵਤ ਦਾ ਸੰਖੇਪ |

| **ਕਰਨੀ** | **ਕਰਤੂਤ** | **ਲੰਗ** | **ਲਛਨ** | **ਕੈ** | **ਲਾਖੀਐ॥੫੯੬॥** |
|---|---|---|---|---|---|
| ਆਚਰਣ | ਕਰਮ,ਕੰਮ | ਲਗ ਕੇ | ਗੁਣ | ਤੋਂ | ਜਾਣ ਲਈਦਾ |

| **ਜੈਸੇ** | **ਕਰਪੂਰ** | **ਲੋਨ** | **ਏਕਸੇ** | **ਦਿਖਾਈ** | **ਦੇਤ।** |
|---|---|---|---|---|---|
| ਜਿਵੇਂ | ਕਪੂਰ | ਲੂਣ,ਨਮਕ | ਇਕੋ ਜਿਹੇ | ਨਜ਼ਰ ਆਉਣਾ | ਦਿੰਦੀ ਹੈ |

| **ਕੇਸਰ** | **ਕਸੁੰਭ** | **ਸਮਸਰ** | **ਅਰੁਨਾਈ** | **ਕੈ।** |
|---|---|---|---|---|
| ਨਰੰਗੀ ਰੰਗ ਦੇ ਫੁੱਲ ਦੀਆਂ ਬਾਰੀਕ ਸੁਗੰਧੀ ਭਰਪੂਰ ਤੁਰੀਆਂ | ਇਕ ਪ੍ਰਕਾਰ ਦਾ ਫਲ ਜਿਸਦੀਆਂ ਤੁਰੀਆਂ ਕੇਸਰ ਵਰਗੀਆਂ ਹੁੰਦੀਆਂ ਹਨ | ਬਰਾਬਰ | ਲਾਲੀ ਵਾਲੇ | ਕਰਕੇ |

| **ਰੂਪੋ** | **ਕਾਂਸੀ** | **ਦੋਨੋ** | **ਜੈਸੇ** | **ਉਜਲ** | **ਬਰਨ** | **ਹੋਤ** |
|---|---|---|---|---|---|---|
| ਚਾਂਦੀ | ਇਕ ਧਾਤ | ਦੋਵੇਂ | ਜਿਵੇਂ | ਸਾਫ,ਨਿਰਮਲ | ਰੰਗ,ਕਾਲਾ,ਨੀਲਾ,ਪੀਲਾ | ਹੋਵਤ ਦਾ ਸੰਖੇਪ |

| **ਕਾਜਰ** | **ਔ** | **ਚੋਆ** | **ਹੈ** | **ਸਮਾਨ** | **ਸਜਾਮਤਾਈ** | **ਕੈ।** |
|---|---|---|---|---|---|---|
| ਕੱਜਲ,ਸੁਰਮਾ | ਅਤੇ | ਅਗਰ ਦੀ ਲਕੜੀ ਤੋਂ ਬਣਿਆ ਤੇਲ | ਹੋਣ ਦੀ ਕ੍ਰਿਆ | ਤੁਲ,ਬਰਾਬਰ | ਕਾਲੇ ਰੰਗ ਦਾ | ਕਰਕੇ |

| **ਇੰਦ੍ਰਾਇਨ** | **ਫਲ** | **ਅੰਮ੍ਰਿਤ** | **ਫਲ** | **ਪੀਤ** | **ਸਮ** |
|---|---|---|---|---|---|
| ਕੌੜਤੁੰਮਾ,ਤਰਬੂਜ਼ ਵਰਗਾ ਫਲ ਜੋ ਕੌੜਾ ਹੁੰਦਾ ਹੈ | | ਆਨੰਦਦਾਇਕ | | ਪੀਲਾ ਰੰਗਾ | ਬਰਾਬਰ |

| ਹੀਰਾ | ਔ | ਫਟਕ | ਸਮਰੂਪ | ਹੈ | ਦਿਖਾਈ | ਕੈ। |
|---|---|---|---|---|---|---|
| ਕੀਮਤੀ ਚਮਕਦਾਰ ਪੱਥਰ | ਅਤੇ | ਬਿਲੌਰ,ਚਮਕੀਲਾ ਕੰਚ ਦਾ ਬਣਿਆ ਮੋਤੀ | ਇਕੋ ਜਿਹੇ | ਹੋਣ ਦੀ ਕ੍ਰਿਆ | ਨਜ਼ਰ ਆਉਣਾ | ਕਰਕੇ |

| ਤੈਸੇ | ਖਲ | ਦਿਸ | ਮੈ | ਅਸਾਧ | ਸਾਧ | ਸਮ | ਦੇਹ |
|---|---|---|---|---|---|---|---|
| ਉਸੇ ਤਰ੍ਹਾਂ | ਮੂਰਖ | ਨਿਗਾਹ,ਨਜ਼ਰ | ਵਿਚ | ਦੁਸ਼ਟ,ਪਾਪੀ | ਮਹਾਤਮਾ | ਇਕੋ ਜਿਹਾ | ਸਰੀਰ |

| ਬੂਝਤ | ਬਿਬੇਕੀ | ਜਲ | ਜੁਗਤਿ | ਸਮਾਈ | ਕੈ॥੫੯੭॥ |
|---|---|---|---|---|---|
| ਸਮਝ ਲੈਂਦੇ ਹਨ | ਵਿਚਾਰਵਾਨ,ਗਿਆਨੀ | ਪਾਣੀ | ਤਰੀਕਾ,ਢੰਗ | ਇਕਮਿਕ ਹੋ ਜਾਂਦਾ ਹੈ | ਕਰਕੇ |

| ਕਾਲਰ | ਮੈਂ | ਬੋਏ | ਬੀਜ | ਉਪਜੈ | ਨ | ਧਾਨਪਾਨ |
|---|---|---|---|---|---|---|
| ਬੰਜਰ | ਵਿਚ | ਬੀਜਿਆਂ | ਉਹ ਦਾਣੇ ਆਦਿ ਜਿਸਤੋਂ ਪੇੜ ਪੌਦਿਆਂ ਦਾ ਅਕੁੰਰ ਉੱਗਦਾ ਹੈ | ਪੈਦਾ ਹੁੰਦਾ ਹੈ | ਨਹੀਂ | ਬਨਾਸਪਤੀ ਆਦਿ |

| ਖੇਤ | ਮੈ | ਡਾਰੇ | ਸੁ | ਤਾਂਤੇ | ਅਧਿਕ | ਅਨਾਜ | ਹੈ। |
|---|---|---|---|---|---|---|---|
| ਪੈਲੀ | ਵਿਚ | ਪਾਉਣ ਨਾਲ | ਚੰਗਾ | ਉਸ ਤੋਂ | ਬਹੁਤ,ਜਿਆਦਾ | ਅੰਨ | ਹੋਣ ਦੀ ਕ੍ਰਿਆ |

| ਕਾਲਰ | ਸੈ | ਕਰਤ | ਸਬਾਰ | ਜਮ | ਸਾ | ਉਸੁ | ਤੌਂ |
|---|---|---|---|---|---|---|---|
| ਸ਼ੋਰਾ ਲੂਣ ਵਰਗੀ ਇਕ ਪ੍ਰਕਾਰ ਦੀ ਰਸਾਇਣ ਜੋ ਬਰੂਣ ਵਿਚ ਪੈਦਾ ਹੁੰਦੀ ਹੈ | ਨਾਲ | ਕਰਦਾ ਹੈ | ਪਾਣੀ ਨਾਲ | ਜੰਮਾਣਾ | ਉਹ | ਭਾਫ | ਉਹ |

| ਪਾਵਕ | ਪ੍ਰਸੰਗ | ਤਪ | ਤੇਜ਼ | ਉਪਰਾਜ | ਹੈ। |
|---|---|---|---|---|---|
| ਅੱਗ | ਸੰਬੰਧ,ਮੇਲ | ਅੱਗ | ਗਰਮੀ | ਉਤਪੰਨ ਕਰਦਾ ਹੈ | ਹੋਣ ਦੀ ਕ੍ਰਿਆ |

| ਜਸਤ | ਸੰਜੁਕਤ | ਹ੍ਵੈ | ਮਿਲਤ | ਹੈ | ਸੀਤ | ਜਲ |
|---|---|---|---|---|---|---|
| ਜਿਸਤ,ਧਾਤੂ | ਜੁੜਿਆ ਹੋਇਆ | ਹੋਣਾ | ਪ੍ਰਾਪਤ ਹੁੰਦਾ | ਹੋਣ ਦੀ ਕ੍ਰਿਆ | ਠੰਡਾ | ਪਾਣੀ |

| ਅਚਵਤ | ਸਾਂਤਿ | ਸੁਖ | ਤ੍ਰਿਖਾ | ਭ੍ਰਮ | ਭਾਜ | ਹੈ। |
|---|---|---|---|---|---|---|
| ਪੀਣ ਦੀ ਕ੍ਰਿਆ | ਚੈਨ,ਤਸੱਲੀ | ਆਨੰਦ,ਚੈਨ | ਪਿਆਸ | ਸੰਸਾ | ਭੱਜ ਜਾਂਦੇ ਹਨ | ਹੋਣ ਦੀ ਕ੍ਰਿਆ |

| ਤੈਸੇ | ਆਤਮਾ | ਅਚੇਤ | ਸੰਗਤ | ਸੁਭਾਵ | ਹੇਤ |
|---|---|---|---|---|---|
| ਉਸੇ ਤਰ੍ਹਾਂ | ਰੂਹ | ਚੇਤਨਾ ਰਹਿਤ,ਜੜ੍ਹ | ਮੇਲ,ਸਾਥ | ਸੁਭਾਅ,ਆਦਤਂ | ਕਾਰਣ,ਵਾਸਤੇ |

| ਸਕਿਤ | ਸਕਿਤ | ਗਤ | ਸਿਵ | ਸਿਵ | ਸਾਜ | ਹੈ॥੫੯੮॥ |
|---|---|---|---|---|---|---|
| ਸ਼ਕਤੀ,ਸਮਰਥਾ | ਸ਼ਕਤੀ | ਵਾਂਗ,ਸਮਾਨ | ਕਲਿਆਣਕਾਰੀ | ਕਲਿਆਣਕਾਰੀ | ਬਣਾ ਲੈਣਾ | ਹੋਣ ਦੀ ਕ੍ਰਿਆ |

| ਕੇਹਰਿ | ਅਹਾਰ | ਮਾਸ, | ਸੁਰਹੀ | ਅਧਾਰ | ਘਾਸ |
|---|---|---|---|---|---|
| ਸ਼ੇਰ | ਭੋਜਨ | ਮੀਟ | ਗਾਂ,ਗਊ | ਭੋਜਨ,ਆਹਾਰ | ਘਾਹ |

| ਮਧੁਪ | ਕਮਲ | ਬਾਸ | ਲੇਤ | ਸੁਖ | ਮਾਨਹੀ। |
|---|---|---|---|---|---|
| ਭੌਰਾ,ਭ੍ਰਮਰ | ਕੰਵਲ ਫੁੱਲ | ਮਹਿਕ,ਵਾਸਨਾ | ਲੈ ਕੇ | ਆਨੰਦ,ਚੈਨ | ਮਾਣਦਾ,ਪ੍ਰਸੰਨ ਹੁੰਦਾ |

| **ਮੀਨਹਿ** | **ਨਿਵਾਸ** | **ਨੀਰ,** | **ਬਾਲਕ** — | **ਅਧਾਰ** | **ਖੀਰ** |
|---|---|---|---|---|---|
| ਮੱਛੀ ਦਾ | ਟਿਕਾਣਾ,ਰਿਹਾਇਸ਼ | ਪਾਣੀ | ਬੱਚਾ | ਭੋਜਨ,ਆਹਾਰ | ਦੁੱਧ |

| **ਸਰਪਹ** | **ਸਖਾ** | **ਸਮੀਰ** | **ਜੀਵਨ** | **ਕੈ** | **ਜਾਨਹੀ।** |
|---|---|---|---|---|---|
| ਸੱਪ ਨੂੰ | ਮਿੱਤਰ,ਦੋਸਤ | ਹਵਾ | ਜਿੰਦਗੀ,ਜਿਉਂਦੇ ਰਹਿਣ ਦੀ ਹਾਲਤ | ਕਰਕੇ | ਜਾਣਿਆਂ ਜਾਂਦਾ |

| **ਚੰਦਹਿ** | **ਚਾਹੈ** | **ਚਕੋਰ** | **ਘਨਹਰ** | **ਘਟਾ** | **ਮੋਰ** |
|---|---|---|---|---|---|
| ਚੰਦਰਮਾ ਨੂੰ | ਚਾਹੁੰਦੀ ਹੈ | ਤਿੱਤਰ ਦੀ ਜਾਤੀ ਦਾ ਪੰਛੀ | ਬੱਦਲ | ਬੱਦਲ | ਰੰਗ ਬਿਰੰਗੇ ਖੰਭਾਂ ਵਾਲਾ ਪੰਛੀ |

| **ਚਾਤ੍ਰਿਕ** | **ਬੂੰਦਨ ਸ੍ਵਾਂਤ** | **ਧਰਤ** | **ਧਿਆਨ** | **ਹੀ।** |
|---|---|---|---|---|
| ਪਪੀਹਾ | ਸਵਾਤੀ ਬੂੰਦਾਂ | ਧਾਰਨ ਕਰ ਲੈਂਦੀ ਹੈ | ਸਿਮਰਨ | ਨਿਸਚੇ ਸੂਚਕ ਸ਼ਬਦ |

| **ਪੰਡਿਤ ਬੇਦ** | **ਬੀਚਾਰਿ** | **,ਲੋਕਨ** | **ਮੈ** | **ਲੋਕਾਚਾਰ।** |
|---|---|---|---|---|
| ਵਿਦਵਾਨ ਵੇਦ ਸ਼ਾਸ਼ਤਰ | ਵਿਚਾਰ | ਲੋਕਾਂ | ਵਿਚ | ਲੋਕ ਲਾਜ ਨੂੰ ਮੁੱਖ ਰੱਖ ਕੇ ਕੀਤੇ ਜਾਣ ਵਾਲੇ ਕੰਮ |

| **ਮਾਯਾ** | **ਮੋਹੋ** | **ਮੈ** | **ਸੰਸਾਰ** | **,ਗਜਾਨਿ** | **ਗੁਰਗਜਾਨ** | **ਹੀ॥੫੯॥** |
|---|---|---|---|---|---|---|
| ਮਾਇਆ | ਪਕੜ(ਮਾਇਆ ਦੀ)ਵਿਚ | | ਜਹਾਨ | ਗਿਆਨਵਾਨ | ਗੁਰੂ ਦਾ ਗਿਆਨ | ਨਿਸਚੇ ਸੂਚਕ ਸ਼ਬਦ |

| **ਜੈਸੇ** | **ਪੀਤ** | **ਸ੍ਵੇਤ** | **ਸਜਾਮ** | **ਅਰਨ** | **ਵਰਨਿ** | **ਰੂਪ** |
|---|---|---|---|---|---|---|
| ਜਿਵੇਂ | ਪੀਲੇ ਰੰਗਾ | ਚਿੱਟਾ | ਕਾਲੇ ਰੰਗ ਦਾ | ਲਾਲ ਰੰਗ | ਰੰਗ,ਲਾਲ,ਪੀਲਾ,ਨੀਲਾ | ਸੂਰਤ,ਸ਼ਕਲ |

| **ਅਗ੍ਰਭਾਗਿ** | **ਰਾਖੈ** | **ਆਂਧਰੋ** | **ਨ** | **ਕਛੁ** | **ਦੇਖ** | **ਹੈ।** |
|---|---|---|---|---|---|---|
| ਸਾਹਮਣੇ | ਰੱਖੀਏ | ਨੇਤ੍ਰਹੀਣ | ਨਹੀਂ | ਕੁਝ | ਦੇਖ ਸਕਦਾ | ਹੋਣ ਦੀ ਕ੍ਰਿਆ |

| **ਜੈਸੇ** | **ਰਾਗ** | **ਰਾਗਨੀ** | **ਔ** | **ਨਾਦ** | **ਬਾਦ** | **ਆਨ** | **ਗੁਨ** |
|---|---|---|---|---|---|---|---|
| ਜਿਵੇਂ | ਗਾਉਣ ਦਾ ਵਿਸ਼ੇਸ਼ ਢੰਗਦਾ ਯੰਤਰ | ਰਾਗਾਂ ਦੀਆਂ ਪਤਨੀਆਂ | ਅਤੇ | ਸੰਗੀਤ ਦੀ ਧਵਨੀ | ਬਾਜਾ ਵਜਾਉਣ | ਦੂਸਰਾ | ਗੁਣ |

| **ਗਾਵਤ** | **ਬਜਾਵਤ** | **ਨ** | **ਬਹਰੋ** | **ਪਰੇਖ** | **ਹੈ।** |
|---|---|---|---|---|---|
| ਗਾਈਏ | ਵਜਾਏ ਜਾਣ | ਨਹੀਂ | ਬੋਲੇ,ਸੁਨਣ ਤੋਂ ਹੀਣੇ | ਪਰਖ,ਪਹਿਚਾਣ | ਹੋਣ ਦੀ ਕ੍ਰਿਆ |

| **ਜੈਸੇ** | **ਰਸ** | **ਭੋਗ** | **ਬਹੁ** | **ਬਿੰਜਨ** | **ਪਰੋਸੈ** | **ਆਗੈ।** |
|---|---|---|---|---|---|---|
| ਜਿਵੇਂ | ਰਸਦਾਇਕ | ਸੁਖ ਆਨੰਦ ਵਾਲੇ ਪਦਾਰਥ | ਬਹੁਤ ਸਾਰੇ | ਪਕਵਾਨ | ਪਰੋਸੇ ਜਾਣ | ਅੱਗੇ |

| **ਬ੍ਰਿਥਾਵੰਤ** | **ਜੰਤ** | **ਨਾਹਿ** | **ਰੁਚਿਤ** | **ਬਿਸੇਖ** | **ਹੈ।** |
|---|---|---|---|---|---|
| ਰੋਗੀ | ਪ੍ਰਾਣਧਾਰੀ ਜੀਵ,ਮਨੁੱਖ | ਨਹੀਂ | ਰੁਚੀ,ਇੱਛਾ | ਵਿਸ਼ੇਸ਼,ਖਾਸ | ਹੋਣ ਦੀ ਕ੍ਰਿਆ |

| **ਤੈਸੇ** | **ਗੁਰ** | **ਦਰਸ,** | **ਬਚਨ,** | **ਪ੍ਰੇਮ** | **ਨੇਮ** | **ਨਿਧ** |
|---|---|---|---|---|---|---|
| ਜਿਵੇਂ | ਧਰਮ ਉਪਦੇਸ਼ਕ | ਦਰਸ਼ਨ | ਬਾਣੀ,ਬੋਲ | ਪਿਆਰ | ਰੀਤੀ,ਮਰਿਯਾਦਾ | ਖਜਾਨਾ |

| **ਕਵਨ** | **ਭਗਤਿ** | **ਕਰਿ** | **ਭਕਤਵਛਲ** | **ਭਏ** |
|---|---|---|---|---|
| ਕਿਹੜਾ | ਭਗਤੀ | ਕਰਕੇ | ਭਗਤਾਂ-ਨਾਲ ਪਿਆਰ ਕਰਨ ਵਾਲਾ | ਹੋ ਗਏ |

| **ਪਤਿਤ ਪਾਵਨ** | **ਭਏ** | **ਕੌਨ** | **ਪਤਿਤਾਈ** | **ਕੈ।** |
|---|---|---|---|---|
| ਪਤਿਤ ਨੂੰ ਸ਼ੁੱਧ ਕਰਨ ਵਾਲਾ,ਪਰਮਾਤਮਾ | ਹੋ ਗਏ | ਕਿਹੜਾ | ਨੀਚਤਾ | **ਕਰਕੇ** |

| **ਦੀਨ** | **ਦੁਖਭੰਜਨ** | **ਭਏ** | **ਸੁ** | **ਕੌਨ** | **ਦੀਨਤਾ** | **ਕੈ** |
|---|---|---|---|---|---|---|
| ਨਿਮਰ,ਹਲੀਮੀ ਵਾਲੇ | ਦੁੱਖਾਂ ਦਾ ਨਾਸ਼ ਕਰਨ ਵਾਲਾ | ਹੋ ਗਏ | ਉਹ | ਕਿਹੜਾ | ਨਿਮਰਤਾ | ਕਰਕੇ |

| **ਗਰਬ** | **ਪ੍ਰਹਾਰੀ** | **ਭਏ** | **ਕਵਨ** | **ਬਡਾਈ** | **ਕੈ।** |
|---|---|---|---|---|---|
| ਹੰਕਾਰ | ਨਾਸ਼ ਕਰਨ ਵਾਲੇ | ਹੋ ਗਏ | ਕਿਹੜਾ | ਹੰਕਾਰ,ਅਭਿਮਾਨ | ਕਰਕੇ |

| **ਕਵਨ** | **ਸੇਵਾ** | **ਕੈ** | **ਨਾਥ** | **ਸੇਵਕ** | **ਸਹਾਈ** | **ਭਏ** |
|---|---|---|---|---|---|---|
| ਕਿਹੜਾ | ਭਗਤੀ | ਕਰਕੇ | ਪਰਮੇਸ਼ਰ,ਪਰਮਾਤਮਾ | ਸ਼ਰਧਾਲੂ | ਸਹਾਇਤਾ ਦੇਣ ਵਾਲਾ | ਹੋ ਗਏ |

| **ਅਸੁਰ** | **ਸੰਘਾਰਣ** | **ਹੈ** | **ਕੌਨ** | **ਅਸੁਰਾਈ** | **ਕੈ।** |
|---|---|---|---|---|---|
| ਦੈਂਤ,ਰਾਖਸ਼ੀ | ਮਾਰਨ ਦੀ ਕ੍ਰਿਆ | ਹੋਣ ਦੀ ਕ੍ਰਿਆ | ਕਿਹੜਾ | ਦੈਂਤਪੁਣਾ | ਕਰਕੇ |

| **ਭਗਤਿ** | **ਜੁਗਤਿ** | **ਅਘ** | **ਦੀਨਤਾ** | **ਗਰਬ** | **ਸੇਵਾ** |
|---|---|---|---|---|---|
| ਭਗਤੀ | ਯੁਕਤਿ,ਦਲੀਲ | ਪਾਪ,ਅਪਰਾਧ | ਨਿਮਰਤਾ | ਹੰਕਾਰ | ਟਹਿਲ,ਚਾਕਰੀ |

| **ਜਾਨੌ** | **ਨ** | **ਬਿਰਦ** | **ਮਿਲੌ** | **ਕਵਨ** | **ਕਨਾਈ** | **ਕੈ॥੬੦੧॥** |
|---|---|---|---|---|---|---|
| ਜਾਣਦਾ | ਨਹੀਂ | ਨਿਤ ਦਾ ਨੇਮ | ਪ੍ਰਾਪਤ ਹੋ ਸਕਦੇ ਹੋ | ਕਿਹੜਾ | ਮਿਹਨਤ | ਕਰਕੇ |

| **ਕੌਨ** | **ਗੁਨ** | **ਗਾਇ** | **ਕੈ** | **ਰੀਝਾਈਐ** | **ਗੁਨ** | **ਨਿਧਾਨ** |
|---|---|---|---|---|---|---|
| ਕਿਹੜੀ | ਸਿਫਤ,ਸਲਾਘਾ | ਗਾ ਕੇ | | ਪ੍ਰਸੰਨ ਕਰੀਏ | ਗੁਣਾਂ ਦੇ ਖਜਾਨੇ | |

| **ਕਵਨ** | **ਮੋਹਨ** | **ਜਗ** | **ਮੋਹਨ** | **ਬਿਮੋਹੀਐ।** |
|---|---|---|---|---|
| ਕਿਹੜਾ | ਮੋਹ ਲੈਣ ਵਾਲੀ (ਵਸਤੂ) | ਜਗਤ ਨੂੰ ਮੋਹਣ ਵਾਲਾ,ਪਰਮਾਤਮਾ | | ਮੋਹਿਤ ਕਰੀਏ |

| **ਕੌਨ** | **ਸੁਖ** | **ਦੇਕੈ** | **ਸੁਖ** | **ਸਾਗਰ** | **ਸਰਣ** | **ਗਹੌਂ** |
|---|---|---|---|---|---|---|
| ਕਿਹੜਾ | ਆਨੰਦ,ਚੈਨ | ਦੇ ਕੇ | ਆਨੰਦ,ਚੈਨ | ਸਮੁੰਦਰ | ਆਸਰਾ,ਓਟ | ਪਕੜਾਂ |

| **ਭੂਖਨ** | **ਕਵਨ** | **ਚਿੰਤਾਮਣਿ** | **ਮਨ** | **ਮੋਹੀਐ ।** |
|---|---|---|---|---|
| ਗਹਿਣੇ | ਕਿਹੜਾ | ਪੁਰਾਣਾਂ ਅਨੁਸਾਰ ਇਕ ਰਤਨ ਜੋ ਮਨਚਿਤਵੇ ਪਦਾਰਥ ਦਿੰਦਾ ਹੈ | ਚਿਤ,ਜੀਅ | ਮੋਹਿਤ ਕਰੀਏ |

| **ਕੋਟਿ** | **ਬ੍ਰਹਮੰਡ** | **ਕੇ** | **ਨਾਇਕ** | **ਕੀ** | **ਨਾਇਕਾ** | **ਹ੍ਵੈ** |
|---|---|---|---|---|---|---|
| ਕਰੋੜਾਂ | ਬ੍ਰਹਮੰਡ | ਦਾ,ਦੀ,ਦੇ | ਮਾਲਕ | ਦਾ,ਦੀ,ਦੇ | ਮਨਮੋਹਕ ਇਸਤ੍ਰੀ | ਹੋਣਾ |

| | | | | | | | |
|---|---|---|---|---|---|---|---|
| **ਕੈਸੇ** | **,** | **ਅੰਤ੍ਰਜਾਮੀ** | | **ਕੌਨ** | **ਉਕਤ** | **ਕੈ** | **ਬੋਹੀਐ ।** |
| ਕਿਵੇਂ | | ਦਿਲ ਦੀ ਗਲ ਜਾਣਨ ਵਾਲਾ | | ਕਿਹੜੀ | ਦਲੀਲ,ਯੁਕਤੀ | ਕਰਕੇ | ਸਮਝਾ ਸਕੀਦਾ |

| | | | | | | | |
|---|---|---|---|---|---|---|---|
| **ਤਨੁ** | **ਮਨੁ** | **ਧਨੁ** | **ਹੈ** | **ਸਰਬਸੁ** | **ਬਿਸ੍ਵ** | **ਜਾਂਕੈ** | **ਬਸੁ** |
| ਸਰੀਰ | ਚਿਤ | ਦੌਲਤ | ਹੋਣ ਦੀ ਕ੍ਰਿਆ | ਸਭੋ ਕੁਝ | ਵਿਸ਼ਵ,ਸੰਸਾਰ | ਜਿਸਦੇ | ਵਸ ਵਿਚ |

| | | | | | | |
|---|---|---|---|---|---|---|
| **ਕੈਸੇ** | **ਬਸੁ** | **ਆਵੈ** | **ਜਾਂਕੀ** | **ਸੋਭਾ** | **ਲਗ** | **ਸੋਹੀਐ ॥੬੦੨॥** |
| ਕਿਵੇਂ | ਵਸ ਵਿਚ | ਆਉਣਾ | ਜਿਸਦੀ | ਵਡਿਆਈ | ਲਗ ਕੇ,ਅਸਰ ਨਾਲ | ਸੁੰਦਰ ਲਗਣਾ |

| | | | | | | |
|---|---|---|---|---|---|---|
| **ਜੈਸੇ** | **ਜਲ** | **ਮਿਲ** | **ਦ੍ਰੁਮ** | **ਸਫਲ** | **ਨਾਨਾ** | **ਪ੍ਰਕਾਰ ।** |
| ਜਿਵੇਂ | ਪਾਣੀ | ਮਿਲਿਆਂ | ਦਰਖਤ | ਕਾਮਯਾਬ | ਕਈ,ਅਨੇਕ | ਕਿਸਮਾਂ ਦੇ |

| | | | | | |
|---|---|---|---|---|---|
| **ਚੰਦਨ** | **ਮਿਲਤ** | **ਸਭ** | **ਚੰਦਨ** | **ਸੁਬਾਸ** | **ਹੈ।** |
| ਚੰਦਨ ਦਾ ਦਰਖਤ | ਮਿਲਣ ਨਾਲ | ਸਾਰੇ | ਚੰਦਨ ਦਾ ਦਰਖਤ | ਖੁਸ਼ਬੂ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਜੈਸੇ** | **ਮਿਲ** | **ਪਾਵਕ** | **ਢਰਤ** | **ਪੁਨ** | **ਸੋਈ** | **ਧਾਤ** |
| ਜਿਵੇਂ | ਮਿਲ ਕੇ | ਅੱਗ | ਢਲਦੀ ਹੈ | ਫਿਰ ਵੀ | ਉਹੀ | ਖਣਿਜ ਪਦਾਰਥ |

| | | | | | |
|---|---|---|---|---|---|
| **ਪਾਰਸ** | **ਪਰਸ** | **ਰੂਪ** | **ਕੰਚਨ** | **ਪ੍ਰਕਾਸ** | **ਹੈ।** |
| ਪਾਰਸ ਪੱਥਰ | ਛੂਹਣ ਦੀ ਕ੍ਰਿਆ | ਸਮਾਨ,ਜਿਹੋ ਜਿਹਾ | ਸੋਨਾ | ਚਮਕਦੀ | ਹੋਣ ਦੀ ਕ੍ਰਿਆ |

| | | | | |
|---|---|---|---|---|
| **ਅਵਰ** | **ਨਖਤ੍ਰ** | **ਬਰਖਤ** | **ਜਲ** | **ਜਲਮਈ** |
| ਹੋਰ,ਦੂਜਾ | ਤਾਰਿਆਂ ਦਾ ਸਮੂਹ | ਬਰਸਦਾ ਹੈ | ਪਾਣੀ | ਜਲ ਵਰਗਾ |

| | | | | | |
|---|---|---|---|---|---|
| **ਸ੍ਵਾਂਤਿਬੂੰਦ** | **ਸਿੰਧ** | **ਮਿਲ** | **ਮੁਕਤਾ** | **ਬਿਗਾਸ** | **ਹੈ।** |
| ਪੁਰਾਣਾਂ ਅਨੁਸਾਰ ੨੭ ਨਛੱਤਰਾਂ ਵਿਚੋਂ ੧੫ਵੇਂ ਸ਼ੁਭ ਨਛੱਤਰ ਵਿਚ ਤੁਰੀਆਂ ਹੋਈਆਂ ਬੂੰਦਾਂ | ਸਾਗਰ | ਮਿਲ ਕੇ | ਮੋਤੀ | ਪ੍ਰਗਟਦੀ ਹੈ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਤੈਸੇ** | **ਪਰਵਿਰਤ** | **ਔ** | **ਨਿਵਿਰਤ** | **ਜੋ** | **ਸ੍ਵਭਾਵ** | **ਦੋਊ** |
| ਉਸੇ ਤਰ੍ਹਾਂ ਰੁਝਿਆ ਹੋਇਆ | ਸੰਸਾਰਕ ਜੀਵਨ ਵਿਚ | ਅਤੇ | ਸੰਸਾਰ ਦੇ ਬੰਧਨਾਂ ਤੋਂ ਨਿਰਮੋਹ | ਜੋ | ਸੁਭਾਅ | ਦੋਨੋਂ |

| | | | | | |
|---|---|---|---|---|---|
| **ਗੁਰ** | **ਮਿਲ** | **ਸੰਸਾਰੀ** | **ਨਿਰੰਕਾਰੀ** | **ਅਭਿਆਸੁ** | **ਹੈ॥੬੦੩॥** |
| ਧਰਮ ਉਪਦੇਸ਼ਕ | ਮਿਲਿਆਂ | ਸੰਸਾਰ ਨਾਲ ਸੰਬੰਧ ਰੱਖਣ ਵਾਲਾ | ਨਿਰਗੁਣ ਬ੍ਰਹਮ ਦੇ ਉਪਾਸ਼ਕ | ਬਾਰ ਬਾਰ ਕਰਨ ਦੀ ਕ੍ਰਿਆ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਜੈਸੇ** | **ਬਿਬਿਧ** | **ਪ੍ਰਕਾਰ** | **ਕਰਤ** | **ਸਿੰਗਾਰ** | **ਨਾਰਿ** |
| ਜਿਵੇਂ | ਅਨੇਕ ਤਰ੍ਹਾਂ ਦੇ | ਕਿਸਮਾਂ ਦੇ | ਕਰਦਾ ਹੈ | ਗਹਿਣੇ ਆਦਿ ਪਾ ਕੇ ਕੀਤਾ ਆਲੰਕਰਣ | ਪਤਨੀ |

**ਭੇਟਤ ਭਤਾਰ ਉਰ ਹਾਰ ਨ ਸੁਹਾਤ ਹੈ।**
ਮਿਲਣ ਵੇਲੇ ਪਤੀ ਹਿਰਦਾ ਮੋਤੀਆਂ ਦੀ ਮਾਲਾ ਨਹੀਂ ਸੁੰਦਰ ਲਗਣਾ ਹੋਣ ਦੀ ਕ੍ਰਿਆ

**ਬਾਲਕ ਅਚੇਤ ਜੈਸੇ ਕਰਤ ਅਨੇਕ ਲੀਲਾ**
ਬੱਚਾ ਚੇਤਨਾ ਰਹਿਤ ਜਿਵੇਂ ਕਰਦਾ ਹੈ ਬਹੁਤ ਸਾਰੇ ਖੇਡਾਂ

**ਸੁਰਤ ਸਮਾਰ ਬਾਲ ਬੁਧਿ ਬਿਸਰਾਤ ਹੈ।**
ਸੋਝੀ,ਧਿਆਨ ਯਾਦਾਸ਼ਤ ਬੱਚਿਆਂ ਵਰਗੀ ਅਕਲ ਭੁਲਾ ਦਿੰਦਾ ਹੋਣ ਦੀ ਕ੍ਰਿਆ

**ਜੈਸੇ ਪ੍ਰਿਯਾ ਸੰਗਮ ਸੁਜਸ ਨਾਯਕਾ ਬਖਾਨੈ**
ਜਿਵੇਂ ਪਿਆਰੇ ਪਤੀ ,ਪ੍ਰੀਤਮ ਮਿਲਾਪ ਚੰਗੀ ਪ੍ਰਸਿੱਧੀ ਮਨਮੋਹਕ ਇਸਤ੍ਰੀ ਕਹਿੰਦੀ ਹੈ

**ਸੁਨ ਸੁਨ ਸਜਨੀ ਸਕਲ ਬਿਗਸਾਤ ਹੈ।**
ਸੁਣਨਾ ਸੁਣਨਾ ਸਹੇਲੀ ਸਭ,ਸਾਰੇ ਆਨੰਦਿਤ ਹੁੰਦਾ ਹੈ ਹੋਣ ਦੀ ਕ੍ਰਿਆ

**ਤੈਸੇ ਖਟ ਕਰਮ ਧਰਮ ਸ੍ਰਮ ਗਯਾਨ ਕਾਜ**
ਉਸੇ ਤਰ੍ਹਾਂ ਛੇ ਕਰਮ ਧਾਰਮਿਕ ਕਰਮ ਕਰਨ ਵਾਲਾ ਸਾਧਨਾ,ਯਤਨ ਸਮਝ ਕਾਰਜ,ਕੰਮ
(ਯੱਗ,ਦਾਨ,ਤਪ,ਤੀਰਥ ਇਸਨਾਨ,ਬ੍ਰਤ,ਪੂਜਾ ਅਰਚਾ)

**ਗਯਾਨ ਭਾਨੁ ਉਦੈ ਉਡਿ ਕਰਮ ਓਡਾਤ ਹੈ॥੬੦੪॥**
ਸਮਝ,ਬੋਧ ਸੂਰਜ ਪ੍ਰਗਟ ਹੋਣਾ ਤਾਰੇ ਲੋਪ ਕਰ ਦੇਣਾ ਹੋਣ ਦੀ ਕ੍ਰਿਆ

**ਜੈਸੇ ਸਿਮਰ ਸਿਮਰ ਪ੍ਰਿਆ ਪ੍ਰੇਮਰਸ ਬਿਸਮ ਹੋਇ**
ਜਿਵੇਂ ਸਿਮਰ ਕੇ ਸਿਮਰ ਕੇ ਪਿਆਰਾ,ਪ੍ਰੀਤਮ ਪਿਆਰ ਰਸ ਹੈਰਾਨ ਹੋਣਾ

**ਸੋਭਾ ਦੇਤ ਮੋਨ ਗਹੇ, ਮਨ ਮੁਸਕਾਤ ਹੈ।**
ਸੁੰਦਰ ਲਗਣਾ ਦਿੰਦੀ ਹੈ ਚੁਪ,ਖਾਮੋਸ਼ ਧਾਰਨ ਕੀਤਿਆਂ ਚਿਤ,ਜੀਅ ਮੁਸਕਰਾਉਂਦਾ ਹੈ ਹੋਣ ਦੀ ਕ੍ਰਿਆ

**ਪੂਰਨ ਅਧਾਨ ਪਰਸੂਤ ਸਮੈ ਰੋਦਤ ਹੈ**
ਸੰਪੂਰਨ,ਮੁਕੰਮਲ ਧਾਰਣ ਕਰਨਾ(ਗਰਭ) ਜਨਕ ਦੇਣ ਦੀ ਕ੍ਰਿਆ ਮੌਕਾ,ਵੇਲਾ ਰੋਂਦੀ ਹੋਣ ਦੀ ਕ੍ਰਿਆ

**ਗੁਰਜਨ ਮੁਦਤ ਹ੍ਵੈ, ਤਾਹੀ ਲਪਟਾਤ ਹੈ।**
ਬਜ਼ੁਰਗ ਆਨੰਦਿਤ,ਪ੍ਰਸੰਨਿਤ ਹੋਣਾ ਉਸ ਨੂੰ ਲਿਪਟਦੀ ਹੈ ਹੋਣ ਦੀ ਕ੍ਰਿਆ

**ਜੈਸੇ ਮਾਨਵਤੀ ਮਾਨ ਤਜਾਗਿ ਕੈ ਅਮਾਨ ਹੋਇ**
ਜਿਵੇਂ ਮਾਣ ਨਾਲ ਭਰੀ ਹੋਈ ਹੰਕਾਰ ਤਿਆਗ ਕੇ,ਛੱਡ ਕੇ ਹੰਕਾਰ ਤੋਂ ਰਹਿਤ ਹੋਣਾ

**ਪ੍ਰੇਮਰਸ ਪਾਇ ਚੁਪ ਹੁਲਸਤ ਗਾਤ ਹੈ।**
ਪਿਆਰ ਰਸ ਪ੍ਰਾਪਤ ਕਰਕੇ ਖਾਮੋਸ਼,ਮੋਨ ਖੁਸ਼ੀ ਦੀ ਲਹਿਰ ਸਰੀਰ ਹੋਣ ਦੀ ਕ੍ਰਿਆ

| **ਤੈਸੇ** | **ਗੁਰਮੁਖ** | **ਪ੍ਰੇਮ** | **ਭਗਤਿ** | **ਪ੍ਰਕਾਸ** | **ਜਾਸ** |
|---|---|---|---|---|---|
| ਉਸੇ ਤਰ੍ਹਾਂ | ਜੋ ਸਤਿਗੁਰੂ ਦੇ ਸਨਮੁਖ ਰਹੇ | ਪ੍ਰੇਮਾ ਭਗਤੀ | | ਰੋਸ਼ਨੀ,ਚਾਨਣ | ਜਿਸ ਦੇ |

| **ਬੋਲਤ ,** | **ਬੈਰਾਗ ,** | **ਮੋਨ** | **ਗਹੇ ,** | **ਬਹੁ** | **ਸੁਹਾਤ** | **ਹੈ॥੬੦੫॥** |
|---|---|---|---|---|---|---|
| ਬੋਲਦੀ ਹੈ | ਸੰਸਾਰਿਕ ਵਿਸ਼ਿਆਂ ਨਾਲ ਪ੍ਰੀਤ ਦਾ ਨਾਂ ਹੋਣ ਦਾ ਭਾਵ | ਚੁਪ | ਧਾਰਨ ਕੀਤਿਆਂ | ਬਹੁਤ | ਸੁੰਦਰ ਲਗਣਾ | ਹੋਣ ਦੀ ਕ੍ਰਿਆ |

| **ਜੈਸੇ** | **ਅੰਧਕਾਰ** | **ਬਿਖੈ** | **ਦਿਪਤ** | **ਦੀਪਕ** | **ਦੇਖ** |
|---|---|---|---|---|---|
| ਜਿਵੇਂ | ਹਨ੍ਹੇਰਾ,ਅੰਧੇਰਾ | ਵਿਚ | ਜਗਦਾ ਹੋਇਆ | ਦੀਵਾ | ਦੇਖ ਕੇ |

| **ਅਨਿਕ** | **ਪਤੰਗ** | **ਓਤਪੋਤ** | **ਹੁਇ** | **ਗੁੰਜਾਰ** | **ਹੀ।** |
|---|---|---|---|---|---|
| ਬਹੁਤ ਸਾਰੇ | ਪਤੰਗਾ,ਪਰਵਾਨਾ | ਗੁੰਦਿਆ ਹੋਇਆ | ਹੋਵੇ | ਗੂੰਜਣਾ, ਘੂੰ ਘੂੰ ਦੀ ਆਵਾਜ ਪੈਦਾ ਕਰਨਾ | ਨਿਸਚੇ ਸੂਚਕ ਸ਼ਬਦ |

| **ਜੈਸੇ** | **ਮਿਸਟਾਂਨ** | **ਪਾਨ** | **ਜਾਨਕਾਨ** | **ਭਾਂਜਨ** | **ਮੈ** |
|---|---|---|---|---|---|
| ਜਿਵੇਂ | ਮਿਠਾਈ | ਪੀਣ ਯੋਗ ਮਿੱਠੇ ਤੇ ਸਵਾਦਿਸ਼ਟ ਪਦਾਰਥ | ਜਿਸ ਕਿਸੇ | ਬਰਤਨ | ਵਿਚ |

| **ਰਾਖਤ ਹੀ** | **ਚੀਟੀ** | **ਲੋਭ** | **ਲੁਭਤ** | **ਅਪਾਰ** | **ਹੀ।** |
|---|---|---|---|---|---|
| ਰੱਖਦਿਆਂ ਸਾਰ | ਕੀੜੀ | ਲਾਲਚ | ਮੁਗਧ,ਲੁਭਾਇਮਾਨ | ਜਿਸਦਾ ਪਾਰ ਨਾ ਪਾਇਆ ਜਾ ਸਕੇ | ਨਿਸਚੇ ਸੂਚਕ ਸ਼ਬਦ |

| **ਜੈਸੇ** | **ਮ੍ਰਿਦ** | **ਸੌਰਭ** | **ਕਮਲ** | **ਓਰ** | **ਧਾਇ** | **ਜਾਇ** |
|---|---|---|---|---|---|---|
| ਜਿਵੇਂ | ਕੋਮਲ,ਨਰਮ | ਖੁਸ਼ਬੂ | ਕੰਵਲ ਫੁੱਲ | ਦਿਸ਼ਾ,ਤਰਫ | ਦੌੜ ਕੇ | ਜਾਂਦਾ ਹੈ |

| **ਮਧੁਪ** | **ਸਮੂਹ** | **ਸੁਭ** | **ਸਬਦ** | **ਉਚਾਰ** | **ਹੀ।** |
|---|---|---|---|---|---|
| ਭੌਰਾ,ਭ੍ਰਮਰ | ਸਾਰੇ,ਕੁਲ | ਚੰਗਾ,ਉੱਤਮ | ਸਾਰਥਕ ਧੁਨੀ | ਕਹਿਣਾ,ਬੋਲਣਾ | ਨਿਸਚੇ ਸੂਚਕ ਸ਼ਬਦ |

| **ਤੈਸੇ** | **ਹੀ** | **ਨਿਧਾਨ** | **ਗੁਰਗਜਾਨ** | **ਪਰਵਾਨ** | **ਜਾਮੈ** |
|---|---|---|---|---|---|
| ਉਸੇ ਤਰ੍ਹਾਂ | ਨਿਸਚੇ ਸੂਚਕ ਸ਼ਬਦ | ਖਜ਼ਾਨਾ | ਸਵੀਕਾਰ ਕੀਤਾ | ਗੁਰੂ ਦਾ ਗਿਆਨ | ਜਿਸ ਵਿਚ |

| **ਸਗਲ** | **ਸੰਸਾਰ** | **ਤਾ** | **ਚਰਨ** | **ਨਮਸਕਾਰ** | **ਹੀ॥੬੦੬॥** |
|---|---|---|---|---|---|
| ਸਭ,ਸਾਰੇ | ਦੁਨੀਆਂ,ਜਹਾਨ | ਉਸਦੀ | ਪੈਰ | ਪ੍ਰਨਾਮ ਕਰਨਾ | ਨਿਸਚੇ ਸੂਚਕ ਸ਼ਬਦ |

| **ਰੂਪ** | **ਕੈ** | **ਜੋ** | **ਰੀਝੈ** | **ਰੂਪਵੰਤ** | **ਹੀ** | **ਰਿਝਾਇ** | **ਲੇਹਿ** |
|---|---|---|---|---|---|---|---|
| ਖੂਬਸੂਰਤੀਆਂ | ਕਰਕੇ | ਜੇਕਰ | ਪ੍ਰਸੰਨ ਹੁੰਦਾ | ਸੁੰਦਰ ਸਰੂਪ ਹੋਵੇਵਾਲਾ | ਨਿਸਚੇ ਸੂਚਕ ਸ਼ਬਦ | ਪ੍ਰਸੰਨ ਕਰਨਾ | ਲੈਂਦੇ |

| **ਬਲ** | **ਕੈ** | **ਜੁ** | **ਮਿਲੈ** | **ਬਲਵੰਤ** | **ਗਹਿ** | **ਰਾਖਈ।** |
|---|---|---|---|---|---|---|
| ਤਾਕਤ,ਸ਼ਕਤੀ | ਕਰਕੇ | ਜੇਕਰ | ਮਿਲਦੀ ਹੈ | ਤਾਕਤਵਾਰ | ਪਕੜ ਕੇ | ਰੱਖ ਲੈਂਦੇ |

| **ਦਰਬ** | **ਕੈ** | **ਜੋ** | **ਪਾਈਐ** | **ਦਰਬੇਸ੍ਵਰ** | **ਲੇਜਾਹਿ** | **ਤਾਹਿ** |
|---|---|---|---|---|---|---|
| ਦੌਲਤ | ਕਰਕੇ | ਜੇਕਰ | ਪਾਇਆ ਜਾਂਦਾ | ਧਨ ਦੇ ਮਾਲਕ,ਅਮੀਰ | ਪ੍ਰਾਪਤ ਕਰ ਲੈਂਦੇ | ਉਸ ਨੂੰ |

| | | | | |
|---|---|---|---|---|
| **ਕਬਿਤਾ ਕੈ** | **ਪਾਈਐ** | **ਕਬੀਸ੍ਵਰ** | **ਅਭਿਲਾਖ** | **ਹੀ।** |
| ਕਵਿਤਾ ਕਰਕੇ | ਪਾਇਆ ਜਾਂਦਾ | ਕਵੀ,ਕਵਿਤਾ ਲਿਖਣ ਵਾਲਾ | ਇਛਾ | ਨਿਸਚੇ ਸੂਚਕ ਸ਼ਬਦ |

| | | | | | | | |
|---|---|---|---|---|---|---|---|
| **ਜੋਗ** | **ਕੈ** | **ਜੋ** | **ਪਾਈਐ** | **ਜੋਗੀ** | **ਜਟਾ** | **ਮੈ** | **ਦੁਰਾਇ ਰਾਖੈ** |
| ਪ੍ਰਮਾਤਮਾ ਦੀ ਪ੍ਰਾਪਤੀ ਲਈ ਵੱਖਰੀ ਤਰ੍ਹਾਂ ਦੇ ਕਠਿਨ ਅਭਿਆਸ | ਕਰਕੇ | ਜੇਕਰ | ਪਾਇਆ ਜਾਂਦਾ | ਯੋਗੀ | ਉਲਝੇ ਤੇ ਆਪਸ ਵਿਚ ਚਿਪਕੇ ਹੋਏ ਵਾਲ | ਵਿਚ | ਲੁਕਾਕੇ ਰੱਖਦਾ |

| | | | | | | | | |
|---|---|---|---|---|---|---|---|---|
| **ਭੋਗ** | **ਕੈ** | **ਜੋ** | **ਪਾਈਐ** | **ਭੋਗ** | **ਭੋਗੀ** | **ਰਸ** | **ਚਾਖ** | **ਹੀ।** |
| ਸੁਖ ਸਾਧਨ | ਕਰਕੇ | ਜੇਕਰ | ਪਾਇਆ ਜਾਂਦਾ | ਦੁਨੀਆਵੀ ਸੁਖ ਸਾਧਨ | ਭੋਗਾਂ ਨੂੰ ਭੋਗਣ ਵਾਲਾ | ਸੁਆਦ | ਖਾਂਦਾ ਹੈ | ਨਿਸਚੇ ਸੂਚਕ ਸ਼ਬਦ |

| | | | | | |
|---|---|---|---|---|---|
| **ਨਿਗ੍ਰਹ** | **ਜਤਨ** | **ਪਾਨ** | **ਪਰਤ** | **ਨ** | **ਪ੍ਰਾਨ ਮਾਨ** |
| ਕਠਿਨ ਪ੍ਰਕਾਰ ਦੀ ਤਪੱਸਿਆ | ਤਰੀਕਾ,ਜੁਗਤ | ਪ੍ਰਾਣਧਾਰੀ ਜੀਵ | ਪਰਤਦਾ,ਆਉਂਦਾ | ਨਹੀਂ | ਪ੍ਰਾਣਾਂ ਤੋਂ ਵੀ ਪਿਆਰਾ ਤੇ ਅਤਿ ਮਾਨਯੋਗ |

| | | | | | |
|---|---|---|---|---|---|
| **ਪ੍ਰਾਨਪਤਿ** | **ਏਕ** | **ਗੁਰ** | **ਸ਼ਬਦਿ** | **ਸੁ** | **ਭਾਖਹੀ॥੬੦੭॥** |
| ਪ੍ਰਾਣਾਂ ਦੇ ਪਤੀ, ਭਾਵ ਵਾਹਿਗੁਰੂ - | ਗਿਣਤੀ ਦਾ ਪਹਿਲਾਂ ਅੰਕ | ਧਰਮ ਉਪਦੇਸ਼ਕ | ਗੁਰੂ ਦਾ ਵਾਕ | | ਉਚਾਰਣ ਵਾਲਾ |

| | | | | | | | |
|---|---|---|---|---|---|---|---|
| **ਜੈਸੇ** | **ਫਲ** | **ਤੇ** | **ਬਿਰਖ** | **ਬਿਰਖ** | **ਤੇ** | **ਹੋਤ** | **ਫਲ** |
| ਜਿਵੇਂ | ਦਰਖਤਾਂ ਨੂੰ ਲਗਣ ਵਾਲਾ ਪਦਾਰਥ | ਦੁਆਰਾ | ਦਰਖਤ | ਦਰਖਤ | ਦੁਆਰਾ | ਹੋਵਤ ਦਾ ਸੰਖੇਪ | ਦਰਖਤਾਂ ਨੂੰ ਲਗਣ ਵਾਲਾ ਪਦਾਰਥ |

| | | | | | | |
|---|---|---|---|---|---|---|
| **ਅਦਭੁਤ** | **ਗਤਿ** | **ਕਛੁ** | **ਕਹਤ** | **ਨ** | **ਆਵੈ** | **ਜੀ।** |
| ਅਸਚਰਜਮਈ | ਜੁਗਤਿ | ਕੁਝ | ਵਰਣਨ ਕਰਨਾ | ਨਹੀਂ | ਆਉਣਾ | ਸਨਮਾਨ ਸੂਚਕ ਸ਼ਬਦ |

| | | | | | | | |
|---|---|---|---|---|---|---|---|
| **ਜੈਸੇ** | **ਬਾਸ** | **ਬਾਵਨ** | **ਮੈ** | **ਬਾਵਨ** | **ਹੈ** | **ਬਾਸ** | **ਬਿਖੈ** |
| ਜਿਵੇਂ | ਵਾਸ਼ਨਾ | ਚੰਦਨ ਦਾ ਬੂਟਾ | ਵਿਚ | ਚੰਦਨ ਦਾ ਬੂਟਾ | ਹੋਣ ਦੀ ਕ੍ਰਿਆ | ਮਹਿਕ,ਵਾਸ਼ਨਾ | ਵਿਚ |

| | | | | | | |
|---|---|---|---|---|---|---|
| **ਬਿਸਮ** | **ਚਰਿਤ੍ਰ** | **ਕੋਊ** | **ਮਰਮ** | **ਨ** | **ਪਾਵੈ** | **ਜੀ।** |
| ਹੈਰਾਨੀਜਨਕ ਅਚੰਭਿਤ ਕਰਨ ਵਾਲੀ | ਕੌਤਕ,ਲੀਲ੍ਹਾ | ਕੋਈ | ਰਾਜ,ਭੇਤ | ਨਹੀਂ | ਪ੍ਰਾਪਤ ਕਰ ਸਕਦੇ | ਸਨਮਾਨ ਸੂਚਕ ਸ਼ਬਦ |

| | | | | | | | |
|---|---|---|---|---|---|---|---|
| **ਕਾਸ** | **ਮੈ** | **ਅਗਨਿ** | **ਅਰ** | **ਅਗਨਿ** | **ਮੈ** | **ਕਾਸ** | **ਜੈਸੇ** |
| ਲਕੜ | ਵਿਚ | ਅੱਗ | ਅਤੇ | ਅੱਗ | ਵਿਚ | ਲਕੜ | ਜਿਵੇਂ |

| | | | | |
|---|---|---|---|---|
| **ਅਤਿ** | **ਅਸਚਰਜਮਯ** | **ਕੌਤਕ** | **ਕਹਾਵੈ** | **ਜੀ।** |
| ਬਹੁਤ | ਅਦਭੁਤ,ਹੈਰਾਨੀਜਨਕ | ਅਨੋਖੀ ਗੱਲ | ਕਹਾਉਂਦਾ ਹੈ | ਸਨਮਾਨ ਸੂਚਕ ਸ਼ਬਦ |

| | | | | | | |
|---|---|---|---|---|---|---|
| **ਸਤਿਗੁਰ** | **ਮਹਿ** | **ਸਬਦ** | **ਸਬਦ** | **ਮਹਿ** | **ਸਤਿਗੁਰ** | **ਹੈ** |
| ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਵਿਚ | ਪਰਮਾਤਮਾ | ਪਰਮਾਤਮਾ | ਵਿਚ | ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਨਿਗੁਨ** | **ਸਗੁਨ** | **ਗਜਾਨ** | **ਧਜਾਨ** | **ਸਮਝਾਵੈ** | **ਜੀ॥੬੦੮॥** |
| ਰਜੋ,ਤਮੋ,ਸਤੋ ਤਿੰਨਾਂ ਗੁਣਾਂ ਤੋਂ ਅਤੀਤ | ਸਦਗੁਣ ਸੰਪੰਨ | ਸਮਝ,ਬੋਧ | ਚਿੰਤਨ | ਸਮਝਾਇਆ | ਸਨਮਾਨ ਸੂਚਕ ਸ਼ਬਦ |

| | | | | | | |
|---|---|---|---|---|---|---|
| **ਜੈਸੇ** | **ਤਿਲ** | **ਬਾਸ** | **ਬਾਸ** | **ਲੀਜੀਅਤ** | **ਕੁਸਮ** | **ਤੇ** |
| ਜਿਵੇਂ | ਇਕ ਪ੍ਰਕਾਰ ਦੇ ਪੌਦੇ ਦੇ ਬੀਜ ਜਿਨ੍ਹਾਂ ਵਿਚੋ ਤੇਲ ਨਿਕਲਦਾ ਹੈ | ਗੰਧ | ਵਸਾ ਕੇ | ਪ੍ਰਾਪਤ ਕਰੀਦੀ ਹੈ | ਫੁੱਲ | ਕੋਲੋਂ |
| **ਤਾਂਤੇ** | **ਹੋਤ** | **ਹੈ** | **ਫੁਲੇਲ** | **ਜਤਨ** | **ਕੈ** | **ਜਾਨੀਐ।** |
| ਉਸਤੋਂ | ਹੋਵਤ ਦਾ ਸੰਖੇਪ | ਹੋਣ ਦੀ ਕ੍ਰਿਆ | ਫੁੱਲਾਂ ਦੀ ਸੁਗੰਧੀ ਵਾਲਾ ਤੇਲ | ਤਰੀਕਾ | ਕਰਕੇ | ਜਾਣੀਦਾ ਹੈ |

| | | | | | | |
|---|---|---|---|---|---|---|
| **ਜੈਸੇ** | **ਤੌ** | **ਅਉਟਾਇ** | **ਦੂਧ** | **ਜਾਮਨ** | **ਜਮਾਇ** | **ਮਥ।** |
| ਜਿਵੇਂ | ਤਰ੍ਹਾਂ,ਪ੍ਰਕਾਰ | ਉਬਾਲਣਾ | ਦੁੱਧ | ਦੁੱਧ ਜਮਾਵਣ ਦੀ ਲਾਗ | ਜਮਾ ਕੇ | ਰਿੜਕ ਕੇ |

| | | | | |
|---|---|---|---|---|
| **ਸੰਜਮ** | **ਸਹਤ** | **ਘ੍ਰਿਤ** | **ਪ੍ਰਗਟਾਇ** | **ਮਾਨੀਐ।** |
| ਰੋਕ,ਸੰਕੋਚ | ਨਾਲ | ਘਿਉ | ਪ੍ਰਗਟਾਈਦਾ | ਮੰਨਿਆ ਜਾਂਦਾ |

| | | | | | | |
|---|---|---|---|---|---|---|
| **ਜੈਸੇ** | **ਕੂਆ** | **ਖੋਦ** | **ਕਰਿ** | **ਬਸੁਧਾ** | **ਧਸਾਇ** | **ਕੋਠੀ।** |
| ਜਿਵੇਂ | ਖੂਹ | ਪੁੱਟ ਕੇ | ਕਰਕੇ | ਪ੍ਰਿਥਵੀ,ਧਰਤੀ | ਹੌਲੀ ਹੌਲੀ ਜਮੀਨ ਵਿਚ ਧੱਕ ਕੇ ਉਤਾਰਨ ਦੀ ਕ੍ਰਿਆ | ਖੂਹ ਦਾ ਮਹਿਲ ਜੋ ਚੱਕ ਤੇ ਉਸਾਰਿਆ ਜਾਂਦਾ ਹੈ |

| | | | | | | |
|---|---|---|---|---|---|---|
| **ਲਾਜ** | **ਕੋਊ** | **ਬਹਾਇ** | **ਡੋਲ** | **ਕਾਢਿ** | **ਜਲ** | **ਆਨੀਐ।** |
| ਖੂਹ ਵਿਚੋਂ ਪਾਣੀ ਕੱਢਣ ਲਈ ਬਣੀ ਰੱਸੀ | ਕੋਈ | ਲਮਕਾਉਣ ਨਾਲ | | ਕੱਢ ਕੇ | ਪਾਣੀ | ਲਿਆਂਦੀ |

| | | | | | |
|---|---|---|---|---|---|
| **ਗੁਰ** | **ਉਪਦੇਸ** | **ਤੈਸੇ** | **ਭਾਵਨੀ** | **ਭਕਤ** | **ਭਾਇ ।** |
| ਧਰਮ ਉਪਦੇਸ਼ਕ | ਸਿੱਖਿਆ,ਸਿੱਧਾਂਤ | ਉਸੇ ਤਰ੍ਹਾਂ | ਸ਼ਰਧਾ,ਭਰੋਸਾ | ਭਗਤੀ | ਪ੍ਰੇਮ,ਪਿਆਰ |

| | | | | |
|---|---|---|---|---|
| **ਘਟ** | **ਘਟ** | **ਪੂਰਨ** | **ਬ੍ਰਹਮ** | **ਪਹਿਚਾਨੀਐ॥੬੦੯॥** |
| ਸਰੀਰ,ਦੇਹ | ਸਰੀਰ | ਸੰਪੂਰਨ,ਮੁਕੰਮਲ | ਪਰਮਾਤਮਾ,ਵਾਹਿਗੁਰੂ | ਪਛਾਣੀਦਾ ਹੈ |

| | | | | | |
|---|---|---|---|---|---|
| **ਜੈਸੇ** | **ਧਰ** | **ਧਨੁਖ** | **ਚਲਾਈਅਤ** | **ਬਾਨ** | **ਤਾਨ** |
| ਜਿਵੇਂ | ਰੱਖ ਕੇ | ਕਮਾਨ | ਚਲਾਈਦਾ ਹੈ | ਤੀਰ | ਜ਼ੋਰ,ਬਲ(ਖਿੱਚ ਕੇ) |

| | | | | | | |
|---|---|---|---|---|---|---|
| **ਚਲਜੋ** | **ਜਾਇ** | **ਤਿਤਹੀ** | **ਕਉ** | **ਜਿਤ** | **ਹੀ** | **ਚਲਾਈਐ।** |
| ਚਲਿਆ ਜਾਂਦਾ | | ਉਧਰ ਨੂੰ | ਨੂੰ | ਜਿਸ ਪਾਸੇ | ਨਿਸਚੇ ਸੂਚਕ ਸ਼ਬਦ | ਚਲਾਈਏ |

| | | | | | | |
|---|---|---|---|---|---|---|
| **ਜੈਸੇ** | **ਅਸ੍ਵ** | **ਚਾਬੁਕ** | **ਲਗਾਏ** | **ਤਨ** | **ਤੇਜ** | **ਕਰਿ** |
| ਜਿਵੇਂ | ਘੋੜਾ | ਛਾਂਟਾ,ਕੋਰੜਾ | ਲਗਾਇਆਂ ਭਾਵ ਮਾਰਿਆਂ | ਸਰੀਰ | ਫੁਰਤੀਲਾ | ਕਰਕੇ |

| | | | | | | |
|---|---|---|---|---|---|---|
| **ਦੌਰਜੋ** | **ਜਾਇ** | **ਆਤੁਰ** | **ਹੁਇ** | **ਜਿਤ** | **ਹੀ** | **ਦਉਰਾਈਐ।** |
| ਦੌੜਦਾ ਹੋਇਆ | ਜਾਂਦਾ ਹੈ | ਬੇਚੈਨ | ਹੋਵੇ | ਜਿਸ ਪਾਸੇ | ਨਿਸਚੇ ਸੂਚਕ ਸ਼ਬਦ | ਭੱਜਾਈਦਾ |

| | | | | | | |
|---|---|---|---|---|---|---|
| **ਜੈਸੀ** | **ਦਾਸੀ** | **ਨਾਇਕਾ** | **ਕੈ** | **ਅਗ੍ਰਭਾਗ** | **ਠਾਂਢੀ** | **ਰਹੈ** |
| ਜਿਵੇਂ | ਸੇਵਿਕਾ,ਨੌਕਰਾਣੀ | ਮਾਲਕਣ | ਦੇ,ਦਾ,ਦੀ | ਸਾਹਮਣੇ,ਅਗੇ | ਖੜੀ | ਰਹਿੰਦੀ ਹੈ |

| | | | | | |
|---|---|---|---|---|---|
| **ਧਾਵੈ** | **ਤਿਤਹੀ** | **ਤਾਹਿ** | **ਜਿਤ** | **ਹੀ** | **ਪਠਾਈਐ।** |
| ਦੌੜਦਾ ਹੈ | ਉਧਰ ਨੂੰ | ਉਸ ਨੂੰ | ਜਿਸ ਪਾਸੇ | ਨਿਸਚੇ ਸੂਚਕ ਸ਼ਬਦ | ਭੇਜੀ ਜਾਂਦੀ ਹੈ |

| | | | | | | |
|---|---|---|---|---|---|---|
| **ਤੈਸੇ** | **ਪ੍ਰਾਨੀ** | **ਕਿਰਤ** | **ਸੰਜੋਗ** | **ਲਗ** | **ਭ੍ਰਮੈ** | **ਭੂਮ** |
| ਉਸੇ ਤਰ੍ਹਾਂ | ਮਨੁੱਖ,ਵਿਅਕਤੀ | ਕੰਮ | ਸੰਬੰਧ | ਲਗ ਕੇ | ਘੁੰਮਦਾ ਰਹਿੰਦਾ ਹੈ | ਧਰਤੀ |

| | | | | | | |
|---|---|---|---|---|---|---|
| **ਜਤ** | **ਜਤ** | **ਖਾਨ** | **ਪਾਨ** | **ਤਹੀ** | **ਜਾਇ** | **ਖਾਈਐ ॥੬੧੦॥** |
| ਜਿਸ ਜਗ੍ਹਾ | ਜਿਸ ਜਗ੍ਹਾ | ਖਾਣ ਪੀਣ | | ਉਥੇ | ਪਹੁੰਚ ਕੇ | ਖਾਂਦਾ ਹੈ |

| | | | | | |
|---|---|---|---|---|---|
| **ਜੈਸੇ** | **ਖਰ** | **ਬੋਲ** | **ਸੁਨਿ** | **ਸਗੁਨੀਆ** | **ਮਾਨਲੇਤ** |
| ਜਿਵੇਂ | ਖੋਤਾ | ਆਵਾਜ਼ | ਸੁਣਨਾ | ਸ਼ਗਨ,ਅਪਸ਼ਗਨ ਨੂੰ ਮੰਨਣ ਵਾਲਾ | ਸਵੀਕਾਰ ਕਰ ਲੈਂਦਾ |

| | | | | | |
|---|---|---|---|---|---|
| **ਗੁਨ** | **ਅਵਗੁਨ** | **ਤਾਂਕੋ** | **ਕਛੂ** | **ਨ** | **ਬਿਚਾਰਹੀ।** |
| ਉੱਤਮ ਵਿਸ਼ੇਸ਼ਤਾਵਾਂ | ਗੁਣ ਦੇ ਉਲਟ,ਦੋਸ਼,ਔਗੁਣ | ਉਸਦਾ | ਕੁਝ | ਨਹੀਂ | ਧਿਆਨ ਦਿੰਦਾ ਹੈ |

| | | | | | | |
|---|---|---|---|---|---|---|
| **ਜੈਸੇ** | **ਮ੍ਰਿਗ** | **ਨਾਦ** | **ਸੁਨਿ** | **ਸਹੈ** | **ਸਨਮੁਖ** | **ਬਾਨ** |
| ਜਿਵੇਂ | ਹਿਰਣ | ਸੰਗੀਤ ਦੀ ਧਵਨੀ | ਸੁਣਨਾ | ਬਰਦਾਸ਼ਤ ਕਰੇ | ਸਾਹਮਣੇ,ਰੂਬਰੂ | ਤੀਰ |

| | | | | | |
|---|---|---|---|---|---|
| **ਪ੍ਰਾਨ** | **ਦੇਤ** | **ਬਧਿਕ** | **ਬਿਰਦੁ** | **ਨ** | **ਸਮਾਰਹੀ।** |
| ਜੀਵਨ,ਜਾਨ | ਦਿੰਦਾ ਹੈ | ਸ਼ਿਕਾਰੀ | ਨਿਤ ਦਾ ਕਰਮ | ਨਹੀਂ | ਯਾਦ ਵਿਚ ਲਿਆਉਣਾ |

| | | | | | | |
|---|---|---|---|---|---|---|
| **ਸੁਨਤ** | **ਜੁਝਾਊ** | **ਜੈਸੇ** | **ਜੂਝੈ** | **ਜੋਧਾ** | **ਜੁਧ** | **ਸਮੈ** |
| ਸੁਣ ਕੇ | ਯੁੱਧ ਵਿਚ ਬੀਰ ਰਸ ਉਤਪੰਨ ਕਰਨ ਵਾਲਾ ਵਾਜਾ | ਜਿਵੇਂ | ਲੜਦਾ ਹੈ | ਯੋਧਾ | ਲੜਾਈ | ਮੌਕਾ,ਵੇਲਾ |

| | | | | | | |
|---|---|---|---|---|---|---|
| **ਢਾਡੀ** | **ਕੋ** | **ਨ** | **ਬਰਨ** | **ਚਿਹਨ** | **ਉਰਧਾਰ** | **ਹੀ।** |
| ਇਕ ਵਿਸ਼ੇਸ਼ ਪ੍ਰਕਾਰ ਦਾ ਛੋਟੀ ਸੂਚਕਢੋਲਕੀ ਵਰਗਾ ਸਾਜ਼ | ਦਾ,ਦੀ,ਦੇ | ਨਹੀਂ | ਰੰਗ,ਕਾਲਾ,ਪੀਲਾ | ਸ਼ਕਲ | ਹਿਰਦੇ ਵਿਚ ਵਸਾਉਣਾ | ਨਿਸਚੇ ਸ਼ਬਦ |

| | | | | | |
|---|---|---|---|---|---|
| **ਤੈਸੇ** | **ਗੁਰਸਬਦ** | **ਸੁਨਾਇ** | **ਗਾਇ** | **ਸਿਖ** | **ਠਗੋ** |
| ਉਸੇ ਤਰ੍ਹਾਂ | ਗੁਰਬਾਣੀ | ਸੁਣਾਉਣਾ | ਗਾਕੇ | ਸਿਖਿਆਰਥੀ | ਠਗਦਾ ਹਾਂ |

| ਭੇਖਧਾਰੀ | ਜਾਨਿ | ਮੋਹਿ | ਮਾਰਿ | ਨ | ਬਿਡਾਰਹੀ॥੬੧੧॥ |
|---|---|---|---|---|---|
| ਬਣਾਉਟੀ ਭੇਖ ਧਾਰਨ ਵਾਲਾ | ਜਾਣ ਕੇ,ਸਮਝ ਕੇ | ਮੈਨੂੰ | ਮਾਰਕੇ | ਨਹੀਂ | ਦੂਰ ਕਰਦੇ |

| ਰਿਧ, | ਸਿਧ , | ਨਿਧ, | ਸੁਧਾ, | ਪਾਰਸ, | ਕਲਪਤਰੁ |
|---|---|---|---|---|---|
| ਸਫਲਤਾ ਕਰਾਮਾਤੀ ਸ਼ਕਤੀਆਂ | | ਨੌਂ ਨਿਧੀਆਂ ਆਦਿ | ਅੰਮ੍ਰਿਤ | ਪਾਰਸ ਪੱਥਰ | ਇਛਾ ਅਨੁਸਾਰ ਫਲ ਦੇਣਵਾਲਾ ਕਾਲਪਨਿਕ ਦਰਖਤ |

| ਕਾਮਧੇਨੁ, | ਚਿੰਤਾਮਨਿ, | ਲਛਮੀ | ਸ੍ਵਮੇਵ | ਕੀ। |
|---|---|---|---|---|
| ਸਰਬ ਇੱਛਾ ਪੂਰਕ ਇਕ ਗਾਂ | ਮਨਇੱਛਤ ਫਲ ਦੇਣਹਾਰੀ ਮਣੀ | ਸਮੁੰਦਰ ਮੰਥਨ ਵੇਲੇ ਨਿਕਲੇ ੧੪ ਰਤਨਾਂ ਵਿਚੋਂ ਇਕ ਨੂੰ ਵਿਸ਼ਣੂ ਨੇ ਗ੍ਰਹਿਣ ਕੀਤਾ | ਆਪ ਹੀ | ਦਾ,ਦੀ,ਦੇ |

| ਚਤੁਰ ਪਦਾਰਥ, | ਸੁਭਾਵ, | ਸੀਲ | ਰੂਪ, | ਗੁਨ |
|---|---|---|---|---|
| ਚਾਰ ਪਦਾਰਥ (ਧਰਮ,ਅਰਥ,ਕਾਮ,ਮੋਖ) | ਸੁਭਾਅ,ਆਦਤ | ਉਤਮ ਸੁਭਾਅ | ਖੂਬਸੂਰਤੀਆਂ | ਉੱਤਮ ਵਿਸ਼ੇਸ਼ਤਾਵਾਂ |

| ਭੁਕਤ, | ਜੁਕਤ, | ਮਤ | ਅਲਖ | ਅਭੇਵ | ਕੀ। |
|---|---|---|---|---|---|
| ਭੋਗ,ਸੰਸਾਰ ਦੇ ਭੋਗਣ ਵਾਲੇ ਸੁਖ | ਜੁੜਨ ਵਾਲੀ | ਬੁੱਧੀ | ਜੋ ਲਖਿਆ ਨਾ ਜਾ ਸਕੇ | ਭੇਦ ਰਹਿਤ | ਦਾ,ਦੀ,ਦੇ |

| ਜ੍ਵਾਲਾ | ਜੋਤਿ, | ਜੈਜੈਕਾਰ, | ਕੀਰਤਿ, | ਪ੍ਰਤਾਪ, | ਛਬਿ |
|---|---|---|---|---|---|
| ਜੋਤ,ਲਾਟ(ਗਿਆਨ ਦੀ) | ਰੂਹਾਨੀ ਰੋਸ਼ਨੀ | ਫਤਹਿ ਦੀ ਧੁਨੀ | ਜ਼ਸ,ਵਡਿਆਈ | ਸੋਭਾ,ਮਹਿਮਾ | ਸੁੰਦਰਤਾ |

| ਤੇਜ, | ਤਪ, | ਕਾਂਤਿ, | ਬਿਭੈ | ਸੋਭਾ | ਸਾਧ | ਸੇਵ | ਕੀ। |
|---|---|---|---|---|---|---|---|
| ਪ੍ਰਕਾਸ਼ | ਤਪੱਸਿਆ | ਸੁੰਦਰਤਾ | ਧਨ ਦੌਲਤ | ਵਡਿਆਈ | ਮਹਾਤਮਾ | ਨੌਕਰੀ ਕਰਕੇ | ਦਾ,ਦੀ,ਦੇ |

| ਅਨੰਦ, | ਸਹਜ | ਸੁਖ | ਸਕਲ, | ਪ੍ਰਕਾਸ | ਕੋਟਿ |
|---|---|---|---|---|---|
| ਖੁਸ਼ੀ,ਪ੍ਰਸੰਨਤਾ | ਅਸਾਨੀ ਨਾਲ | ਆਨੰਦ,ਚੈਨ | ਸਭ,ਸਾਰੇ | ਰੌਸ਼ਨੀ,ਚਾਨਣ | ਕਰੋੜਾਂ |

| ਕਿੰਚਤ | ਕਟਾਛ | ਕ੍ਰਿਪਾ | ਜਾਂਹਿ | ਗੁਰਦੇਵ | ਕੀ॥੬੧੨॥ |
|---|---|---|---|---|---|
| ਥੋੜ੍ਹੀ ਜਿਹੀ | ਤਿਰਛੀ ਨਿਗਾਹ | ਮਿਹਰ,ਦਇਆ | ਜਿਸ ਉਤੇ | ਸਤਿਗੁਰੂ | ਦਾ,ਦੀ,ਦੇ |

| ਗੁਰ | ਉਪਦੇਸਿ | ਪ੍ਰਾਤ | ਸਮੈ | ਇਸਨਾਨ | ਕਰਿ |
|---|---|---|---|---|---|
| ਧਰਮ ਉਪਦੇਸ਼ਕ | ਸਿੱਖਿਆ,ਸਿੱਧਾਂਤ | ਸਵੇਰਾ | ਮੌਕਾ,ਵੇਲਾ | ਨਹਾਉਣਾ | ਕਰਕੇ |

| ਜਿਹਵਾ | ਜਪਤ | ਗੁਰਮੰਤ੍ਰ | ਜੈਸੇ | ਜਾਨਹੀ। |
|---|---|---|---|---|
| ਜੀਭ | ਜਪਦੇ ਹਨ | ਗੁਰੂ ਦੀ ਬੀਜ ਰੂਪ ਆਤਮਿਕ ਸਿੱਖਿਆ | ਜਿਵੇਂ | ਜਾਣਿਆਂ ਜਾਂਦਾ |

| ਤਿਲਕ | ਲਿਲਾਰ, | ਪਾਇ | ਪਰਤ | ਪਰਸਪਰ |
|---|---|---|---|---|
| ਟਿੱਕਾ,ਕੇਸਰ,ਚੰਦਨ ਆਦਿ ਦਾ ਮੱਥੇ ਤੇ ਲਾਇਆ ਨਿਸ਼ਾਨ | ਮੱਥਾ | ਪੈਰ,ਚਰਨ | ਪੈਂਦਾ ,ਝੁਕਦਾ | ਆਪਸ ਵਿਚ |

| **ਸਬਦ** | **ਸੁਨਾਇ** | **ਗਾਇ** | **ਸੁਨ** | **ਉਨਮਾਨ** | **ਹੀ।** |
|---|---|---|---|---|---|
| ਗੁਰੂ ਦਾ ਵਾਕ | ਸੁਣ ਕੇ | ਗਾ ਕੇ | ਸੁਣਨਾ | -ਉਨਮਨੀ ਅਵਸਥਾ | ਨਿਸਚੇ ਸੂਚਕ ਸ਼ਬਦ |

| **ਗੁਰਮਤਿ** | **ਭਜਨ** | **ਤਜਨ** | **ਦੁਰਮਤ** | **ਕਹੈ** |
|---|---|---|---|---|
| ਗੁਰੂ ਦਾ ਗਿਆਨ | ਧਿਆਉਣਾ,ਭਾਵ ਧਾਰਨ ਕਰਨਾ | ਤਿਆਗਣਾ,ਛੱਡਣਾ | ਭੈੜੀ ਮੱਤ | ਕਹਿੰਦੇ ਹਨ |

| **ਗਜਾਨ** | **ਧਜਾਨ** | **ਗੁਰਸਿਖ** | **ਪੰਥ** | **ਪਰਵਾਨ** | **ਹੀ।** |
|---|---|---|---|---|---|
| ਸਮਝ,ਬੋਧ | ਚਿੰਤਨ | ਸਤਿਗੁਰੂ ਦਾ ਸਿੱਖ | ਰਸਤਾ | ਠੀਕ ਮੰਨਿਆ ਜਾਂਦਾ | ਨਿਸਚੇ ਸੂਚਕ ਸ਼ਬਦ |

| **ਦੇਖਤ** | **ਸੁਨਤ** | **ਔ** | **ਕਹਤ** | **ਸਬ** | **ਕੋਊ** | **ਭਲੋ** |
|---|---|---|---|---|---|---|
| ਦੇਖਦੇ ਹਨ | ਸੁਣ ਕੇ | ਅਤੇ | ਵਰਣਨ ਕਰਨਾ | ਸਾਰੇ,ਸਭ | ਕੋਈ | ਸ੍ਰੇਸਠ,ਉੱਤਮ |

| **ਰਹਤ** | **ਅੰਤਰਿਗਤ** | **ਸਤਿਗੁਰ** | **ਮਾਨਹੀ ॥੬੧੩॥** |
|---|---|---|---|
| ਅਮਲ,ਰਹਿਣੀ | ਮਨ ਵਿਚ | ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਮੰਨਦਾ ਹੈ |

| **ਜੈਸੇ** | **ਧੋਬੀ** | **ਸਾਬਨ** | **ਲਗਾਇ** | **ਪੀਟੈ** | **ਪਾਥਰ** | **ਸੈ** |
|---|---|---|---|---|---|---|
| ਜਿਵੇਂ | ਕਪੜੇ ਧੋਣ ਵਾਲਾ | ਰਸਾਇਣਿਕ ਪਦਾਰਥਾਂ ਤੋਂ ਬਣਿਆ ਪਦਾਰਥ | ਲਗਾਕੇ(ਸਾਬਣ) | ਪਿਟਦਾ,ਕੁੱਟਦਾ | ਪੱਥਰ | ਨਾਲ |

| **ਨਿਰਮਲ** | **ਕਰਤ** | **ਹੈ** | **ਬਸਨ** | **ਮਲੀਨ** | **ਕਉ।** |
|---|---|---|---|---|---|
| ਸ਼ੁੱਧ ਪਵਿੱਤਰ | ਕਰਦਾ ਹੈ | ਹੋਣ ਦੀ ਕ੍ਰਿਆ | ਕਪੜੇ | ਗੰਦਾ,ਮੈਲਾ | ਨੂੰ |

| **ਜੈਸੇ** | **ਤਉ** | **ਸੁਨਾਰ** | **ਬਾਰੰਬਾਰ** | **ਗਾਰ** | **ਗਾਰ** | **ਢਾਰ।** |
|---|---|---|---|---|---|---|
| ਜਿਵੇਂ | ਤਰ੍ਹਾਂ,ਪ੍ਰਕਾਰ | ਸੁਨਿਆਰਾ | ਬਾਰ ਬਾਰ | ਪਿਘਲਾ ਕੇ | ਪਿਘਲਾ ਕੇ | ਢਾਲ ਕੇ |

| **ਕਰਤ** | **ਅਸੁਧ** | **ਸੁਧ** | **ਕੰਚਨ** | **ਕੁਲੀਨ** | **ਕਉ।** |
|---|---|---|---|---|---|
| ਕਰਦਾ ਹੈ | ਖੋਟ ਵਾਲਾ | ਸ਼ੁੱਧ,ਨਿਰਮਲ | ਸੋਨਾ | ਸ਼ੁੱਧ,ਨਿਰਮਲ | ਨੂੰ |

| **ਜੈਸੇ** | **ਤਉ** | **ਪਵਨ** | **ਝਕਝੋਰਤ** | **ਬਿਰਖ** | **ਮਿਲ** |
|---|---|---|---|---|---|
| ਜਿਵੇਂ | ਤਰ੍ਹਾਂ,ਪ੍ਰਕਾਰ | ਹਵਾ,ਪਉਣ | ਜ਼ੋਰ ਜ਼ੋਰ ਨਾਲ ਝਟਕਦੀ ਹੈ | ਦਰਖਤ | ਇਕਮਿਕ ਹੋ ਕੇ |

| **ਮਲਯ ਗੰਧ** | **ਕਰਤ** | **ਹੈ** | **ਚੰਦਨ** | **ਪ੍ਰਬੀਨ** | **ਕਉ।** |
|---|---|---|---|---|---|
| ਮਲਯ ਪਰਬਤ ਤੋਂ ਆਉਣ ਵਾਲੀ ਸੁਗੰਧੀ | ਕਰਦਾ ਹੈ | ਹੋਣ ਦੀ ਕ੍ਰਿਆ | ਚੰਦਨ ਦਾ ਦਰਖਤ | ਉੱਤਮ | ਨੂੰ |

| **ਤੈਸੇ** | **ਗੁਰ** | **ਸਿਖਨ** | **ਦਿਖਾਇਕੈ** | **ਬ੍ਰਿਥਾ** | **ਬਿਬੇਕ** |
|---|---|---|---|---|---|
| ਉਸੇ ਤਰ੍ਹਾਂ | ਧਰਮ ਉਪਦੇਸ਼ਕ | ਸਿੱਖਾਂ ਨੂੰ | ਦਿਖਾ ਕੇ | ਕਸ਼ਟ,ਪੀੜਾ | ਵਿਚਾਰ |

| **ਮਾਯਾ** | **ਮਲ** | **ਕਾਟਿ** | **ਕਰੈ** | **ਨਿਜਪਦ** | **ਚੀਨ** | **ਕਉ॥੬੧੪॥** |
|---|---|---|---|---|---|---|
| ਸੰਸਾਰਕ ਧਨ ਪਦਾਰਥਾਂ ਤੇ ਵਿਸ਼ਿਆਂ ਆਦਿਕ ਦਾ ਮੋਹ | ਮੈਲ | ਦੂਰ ਕਰਕੇ | ਕਰਦਾ ਹੈ | ਆਤਮ ਪਦ | ਚੀਨਣਾ | ਨੂੰ |

| **ਪਾਤਰ** | **ਮੈ** | **ਜੈਸੇ** | **ਬਹੁ** | **ਬਿੰਜਨ** | **ਪਰੋਸੀਅਤ** |
|---|---|---|---|---|---|
| ਪੱਤਰ,ਪੱਤਲ | ਵਿਚ | ਜਿਵੇਂ | ਬਹੁਤ ਸਾਰੇ | ਪਕਵਾਨ | ਪਰੋਸੀਦੇ ਹਨ |

| **ਭੋਜਨ** | **ਕੈ** | **ਡਾਰੀਅਤ** | **ਪਾਵੈ** | **ਨਾਹਿ** | **ਠਾਮ** | **ਕੋ।** |
|---|---|---|---|---|---|---|
| ਆਹਾਰ,ਖਾਣ ਸਮੱਗਰੀ | ਕਰਕੇ | ਸੁੱਟ ਦੇਈਦਾ | ਪ੍ਰਾਪਤ ਕਰਦਾ | ਨਹੀਂ | ਟਿਕਾਣਾ | ਨੂੰ |

| **ਜੈਸੇ** | **ਹੀ** | **ਤਮੋਲ** | **ਰਸ** | **ਰਸਨਾ** | **ਰਸਾਇ ਖਾਇ** |
|---|---|---|---|---|---|
| ਜਿਵੇਂ | ਨਿਸਚੇ ਸੂਚਕ ਸ਼ਬਦ | ਪਾਨ ਦਾ ਬੀੜਾ | ਫਲ ਯਾ ਬਨਾਸਪਤੀ ਵਿਚੋਂ ਨਿਕਲਿਆ ਤਰਲ ਪਦਾਰਥ | ਜੀਭ | ਸੁਆਦ ਲੈ ਖਾਕੇ ਲੈ ਕੇ |

| **ਡਾਰੀਐ** | **ਉਗਾਰ** | **ਨਾਹਿ** | **ਰਹੈ** | **ਆਢ** | **ਦਾਮ** | **ਕੋ।** |
|---|---|---|---|---|---|---|
| ਸੁੱਟ ਦੇਈਦੇ ਹਨ | ਪਾਨ ਸੁਪਾਰੀ ਆਦਿ ਦਾ ਫੋਕ- | ਨਹੀਂ | ਰਹਿੰਦੀ ਹੈ | ਅੱਧੀ ਦਮੜੀ,ਕੌਡੀ | ਮੁੱਲ,ਕੀਮਤ | ਦਾ,ਦੀ,ਦੇ |

| **ਫੂਲਨ** | **ਕੋ** | **ਹਾਰ** | **ਉਰ** | **ਧਾਰ** | **ਬਾਸ** | **ਲੀਜੈ** | **ਜੈਸੇ।** |
|---|---|---|---|---|---|---|---|
| ਬਹੁਤ ਸਾਰੇ ਫੁੱਲ | ਦਾ,ਦੀ,ਦੇ | ਮੋਤੀਆਂ ਦੀ ਮਾਲਾ | ਮਨ | ਅਪਨਾ ਕੇ | ਵਾਸ਼ਨਾ,ਗੰਧ | ਪ੍ਰਾਪਤ ਕਰੀਦੀ | ਜਿਵੇਂ |

| **ਪਾਛੈ** | **ਡਾਰ** | **ਦੀਜੈ** | **ਕਹੈ** | **ਹੈ** | **ਨ** | **ਕਾਹੂ** | **ਕਾਮ** | **ਕੋ।** |
|---|---|---|---|---|---|---|---|---|
| ਪਿਛੋਂ | ਸੁਟਣਾ | ਦੇਈਦਾ ਹੈ | ਕਹਿੰਦੇ ਹਨ | ਹੋਣ ਦੀ ਕ੍ਰਿਆ | ਨਹੀਂ | ਕਿਸੇ | ਕੰਮ ਦੇ, ਉਪਯੋਗੀ | ਦਾ,ਦੀ,ਦੇ |

| **ਜੈਸੇ** | **ਕੇਸ** | **ਨਖ** | **ਥਾਨ** | **ਭ੍ਰਿਸਟ** | **ਨ** | **ਸੁਹਾਤ** | **ਕਾਹੂ** |
|---|---|---|---|---|---|---|---|
| ਜਿਵੇਂ | ਸਿਰ ਦੇ ਵਾਲ | ਨਹੁੰ,ਨਾਖੁਨ | ਸਥਾਨ,ਜਗ੍ਹਾ | ਡਿੱਗੇ ਹੋਏ | ਨਹੀਂ | ਸੁੰਦਰ ਲਗਣਾ | ਕਿਸੇ |

| **ਪ੍ਰਿਯ** | **ਬਿਛੁਰਤ** | **ਸੋਈ** | **ਸੂਤ** | **ਭਯੋ** | **ਬਾਮ** | **ਕੋ॥੬੧੫॥** |
|---|---|---|---|---|---|---|
| ਪਿਆਰੇ ਪਤੀ,ਪ੍ਰੀਤਮ | ਵਿਛੜ ਕੇ | ਉਹੀ | ਮਰਿਯਾਦਾ | ਹੋ ਜਾਂਦਾ | ਔਰਤ | ਦਾ,ਦੀ,ਦੇ |

| **ਜੈਸੇ** | **ਅਸ੍ਵਨੀ** | **ਸੁਤਹ** | **ਛਾਡਿ** | **ਅੰਧਕਾਰਿ** | **ਮਧ** |
|---|---|---|---|---|---|
| ਜਿਵੇਂ | ਘੋੜੀ | ਪੁੱਤਰ ਨੂੰ | ਛੱਡ ਕੇ | ਅੰਧੇਰਾ,ਹਨ੍ਹੇਰਾ | ਮਧੂ,ਸ਼ਹਿਦ |

| **ਜਾਤਿ,** | **ਪੁਨ** | **ਆਵਤ** | **ਹੈ** | **ਸੁਰਤ** | **ਸਨੇਹ** | **ਕੈ।** |
|---|---|---|---|---|---|---|
| ਜਾ ਕੇ | ਫਿਰ,ਫੇਰ | ਆਉਣ ਦੀ ਕ੍ਰਿਆ | ਹੋਣ ਦੀ ਕ੍ਰਿਆ | ਸੋਝੀ,ਧਿਆਨ | ਪਿਆਰ,ਪ੍ਰੇਮ | ਕਰਕੇ |

| **ਜੈਸੇ** | **ਨਿੰਦ੍ਰਾਵੰਤ** | **ਸੁਪਨੰਤਰ** | **ਦਿਸੰਤਰ** | **ਮੈ** |
|---|---|---|---|---|
| ਜਿਵੇਂ | ਸੁੱਤਾ ਹੋਇਆ | ਸੁਪਨੇ ਵਿਚ | ਪ੍ਰਦੇਸ ਹੋਰ ਦੇਸ | ਵਿਚ |

| **ਬੋਲਤ ਘਟੰਤਰ** | **ਚੈਤੰਨ** | **ਗਤਿ** | **ਗੇਹ** | **ਕੈ।** |
|---|---|---|---|---|
| ਸੰਘ ਵਿਚ ਰੁਕ ਰੁਕ ਕੇ ਬੋਲਦਾ | ਚੇਤਨਾ ਯੁਕਤ | ਦਸ਼ਾ,ਅਵਸਥਾ | ਘਰ | ਕਰਕੇ |

| **ਜੈਸੇ** | **ਤਉ** | **ਪਰੇਵਾ** | **ਤ੍ਰਿਯਾ** | **ਤਜਾਗ** | **ਹੁਇ** | **ਅਕਾਸਚਾਰੀ** |
|---|---|---|---|---|---|---|
| ਜਿਵੇਂ | ਤਰ੍ਹਾਂ,ਪ੍ਰਕਾਰ | ਕਬੂਤਰ | ਔਰਤ,ਇਸਤ੍ਰੀ | ਛੱਡ ਕੇ | ਹੋਵੇ | ਅਕਾਸ਼ ਵਿਚ ਉੱਡਣ ਵਾਲਾ |

| ਦੇਖਿ | ਪਰਕਰ | ਤਨ | ਬੂੰਦ | ਮੇਹ | ਕੈ। |
|---|---|---|---|---|---|
| ਦੇਖ ਕੇ | ਪਰਿਵਾਰਭਾਵ ਕਬੂਤਰੀ | ਸਰੀਰ,ਦੇਹ | ਤੁਪਕਾ | ਮੀਂਹ,ਵਰਖਾ | ਦਾ,ਦੀ,ਦੇ |

| ਤੈਸੇ | ਮਨ | ਬਚ | ਕ੍ਰਮ | ਭਗਤ | ਜਗਤ | ਬਿਖੈ |
|---|---|---|---|---|---|---|
| ਉਸੇ ਤਰ੍ਹਾਂ | ਚਿਤ,ਜੀਅ | ਬਚਨ,ਬਾਣੀ | ਕਰਣੀ | ਭਗਤੀ ਕਰਨ ਵਾਲਾ | ਦੁਨੀਆਂ | ਵਿਚ |

| ਦੇਖਕੈ | ਸਨੇਹੀ | ਹੋਤ | ਬਿਸਮ | ਬਿਦੇਹ | ਕੈ॥੬੧੬॥ |
|---|---|---|---|---|---|
| ਵੇਖ ਕੇ | ਪਿਆਰ,ਪ੍ਰੇਮ | ਹੋਵਤ ਦਾ ਸੰਖੇਪ | ਹੈਰਾਨ,ਅਚੰਭਿਤ | ਆਪਣਾ ਆਪ ਭੁਲ ਜਾਣਾ | ਕਰਕੇ |

| ਜੈਸੇ | ਜੋਧਾ | ਜੁਧ | ਸਮੈ | ਸਸਤ੍ਰ | ਸਨਾਹਿ | ਸਾਜਿ |
|---|---|---|---|---|---|---|
| ਜਿਵੇਂ | ਯੁਧ ਕਰਨ ਵਾਲਾ | ਲੜਾਈ | ਮੌਕਾ,ਵੇਲਾ | ਹਥਿਆਰ | ਕਵੱਚ,ਯੁਧ ਵਿਚ ਸ਼ਾਸ਼ਤਰਾਂ ਦੇ ਵਾਰ ਤੋਂ ਬਚਣ ਲਈ ਧਾਰਦ ਕੀਤੇ ਲੋਹੇ ਦੇ ਕਪੜੇ | ਸਿੰਗਾਰ ਕੇ |

| ਲੋਭ | ਮੋਹ | ਤਯਾਗਿ | ਬੀਰਖੇਤ | ਬਿਖੈ | ਜਾਤ | ਹੈ। |
|---|---|---|---|---|---|---|
| ਲਾਲਚ | ਦੁਨਿਆਵੀ ਪਦਾਰਥਾਂ ਦੀ ਪਕੜ | ਛੱਡ ਕੇ | ਯੁੱਧ ਭੂਮੀ | ਵਿਚ | ਜਾਂਦਾ | ਹੋਣ ਦੀ ਕ੍ਰਿਆ |

| ਸੁਨਤ | ਜੁਝਾਊ | ਘੋਰ | ਮੋਰ | ਗਤਿ | ਬਿਗਸਾਤ। |
|---|---|---|---|---|---|
| ਸੁਣ ਕੇ | ਯੁਧ ਵਿਚ ਬੀਰ ਰਸ ਉਤਪੰਨ ਕਰਨ ਵਾਲਾ ਵਾਜਾ | ਸੰਘਣੇ,ਗਾੜ੍ਹੇ ਖੰਭਾਂ ਵਾਲਾ ਪੰਛੀ | ਰੰਗ ਬਿਰੰਗੇ | ਵਾਂਗ,ਸਮਾਨ | ਪ੍ਰਸੰਨ ਹੁੰਦੀਆਂ ਹਨ |

| ਪੇਖਤ | ਸੁਭਟ | ਘਟ | ਅੰਗ | ਨ | ਸਮਾਤ | ਹੈ। |
|---|---|---|---|---|---|---|
| ਵੇਖੀਦਾ ਹੈ | ਵੱਡਾ ਯੋਧਾ | ਇਕੱਠ | ਭਾਗ(ਸਰੀਰ ਦਾ) | ਨਹੀਂ | ਲੀਨ ਹੋ ਜਾਣਾ | ਹੋਣ ਦੀ ਕ੍ਰਿਆ |

| ਕਰਤ | ਸੰਗ੍ਰਾਮ | ਸ੍ਵਾਮ | ਕਾਮ | ਲਾਗਿ | ਜੂਝ | ਮਰੈ। |
|---|---|---|---|---|---|---|
| ਕਰਦਾ ਹੈ | ਲੜਾਈ | ਮਾਲਕ | ਕੰਮ,ਕਾਰਜ | ਲੱਗ ਕੇ | ਯੁੱਧ ਕਰਕੇ | ਮਰ ਜਾਂਦਾ |

| ਕੈ | ਤਉ | ਰਨਜੀਤ | ਬੀਤੀ | ਕਹਤ | ਜੁ | ਗਾਤ | ਹੈ। |
|---|---|---|---|---|---|---|---|
| ਜਾਂ,ਅਥਵਾ | ਤਰ੍ਹਾਂ | ਜੰਗ ਜਿੱਤ ਕੇ ਆਉਣਾ | ਗੁਜ਼ਰੀ ਸੀ | ਵਰਣਨ ਕਰਨਾ | ਜੋ | ਹਾਲਤ,ਦਸ਼ਾ | ਹੋਣ ਦੀ ਕ੍ਰਿਆ |

| ਤੈਸੇ | ਹੀ | ਭਗਤਮਤ | ਭੇਟਤ | ਜਗਤਪਤਿ |
|---|---|---|---|---|
| ਉਸੇ ਤਰ੍ਹਾਂ | ਨਿਸਚੇ ਸੂਚਕ ਸ਼ਬਦ | ਭਗਤੀ ਮਤ ਵਾਲਾ | ਮਿਲ ਕੇ | ਜਗਤ ਦਾ ਮਾਲਕ,ਪਰਮਾਤਮਾ |

| ਮੋਨਿ | ਔ | ਸਬਦ | ਗਦਗਦ | ਮੁਸਕਾਤ | ਹੈ॥੬੧੭॥ |
|---|---|---|---|---|---|
| ਚੁਪ,ਖਾਮੋਸ਼ | ਅਤੇ | ਗੁਰੂ ਦਾ ਵਾਕ | ਖੁਸ਼,ਪ੍ਰਸੰਨ | ਮੁਸਕਰਾਉਂਦਾ ਹੈ | ਹੋਣ ਦੀ ਕ੍ਰਿਆ |

| ਜੈਸੇ | ਤਉ | ਨਰਿੰਦ | ਚੜ੍ਹਿ | ਬੈਠਤ | ਪ੍ਰਯੰਕ | ਪਰ |
|---|---|---|---|---|---|---|
| ਜਿਵੇਂ | ਤਰ੍ਹਾਂ,ਪ੍ਰਕਾਰ | ਰਾਜਾ | ਚੜ੍ਹ ਕੇ | ਬੈਠਦੇ ਹਨ | ਪਲੰਘ ਭਾਵ ਸਿੰਘਾਸਨ | ਉੱਪਰ,ਉੱਤੇ |

| | | | | | | |
|---|---|---|---|---|---|---|
| **ਚਾਰੋਖੂਟ** | **ਸੈ** | **ਦਰਬ** | **ਦੇਤ** | **ਆਨਿ** | **ਆਨਿ** | **ਕੈ।** |
| ਚਾਰੇ ਪਾਸੇ | ਨਾਲੋਂ | ਦੌਲਤ | ਦਿੰਦਾ | ਲਿਆ ਕੇ | ਲਿਆ ਕੇ | ਕਰਕੇ |

| | | | | | | | |
|---|---|---|---|---|---|---|---|
| **ਕਾਹੂ** | **ਕਉ** | **ਰਿਸਾਇ** | **ਆਗਯਾ** | **ਕਰਤ** | **ਜਉ** | **ਮਾਰਬੇ** | **ਕੀ** |
| ਕਿਸੇ | ਨੂੰ | ਗੁੱਸੇ ਹੋ ਕੇ | ਹੁਕਮ,ਆਦੇਸ਼ | ਕਰਦਾ ਹੈ | ਜੇਕਰ | ਜਾਨੋਂ ਮਾਰਨਾ | ਦਾ,ਦੀ,ਦੇ |

| | | | | | |
|---|---|---|---|---|---|
| **ਤਾਤਕਾਲ** | **ਮਾਰਿ** | **ਡਾਰੀਅਤ** | **ਪ੍ਰਾਨ** | **ਹਾਨ** | **ਕੈ।** |
| ਫੌਰਨ,ਤੁਰੰਤ | ਕਤਲ ਕਰਕੇ | ਸੁੱਟਿਆ ਜਾਂਦਾ | ਜੀਵਨ,ਜਾਨ | ਨਾਂਸ਼,ਸਮਾਪਤ | ਕਰਕੇ |

| | | | | | | | |
|---|---|---|---|---|---|---|---|
| **ਕਾਹੂ** | **ਕਉ** | **ਪ੍ਰਸੰਨ** | **ਹ੍ਵੈ** | **ਦਿਖਾਵਤ** | **ਹੈ** | **ਲਾਖ** | **ਕੋਟਿ** |
| ਕਿਸੇ | ਨੂੰ | ਖੁਸ਼ | ਹੋਣਾ | ਦਿਖਾਉਂਦਾ ਹੈ | ਹੋਣ ਦੀ ਕ੍ਰਿਆ | ਲੱਖ | ਕਰੋੜਾਂ |

| | | | | | |
|---|---|---|---|---|---|
| **ਤੁਰਤ** | **ਭੰਡਾਰੀ** | **ਗਨ** | **ਦੇਤਿ** | **ਆਨ** | **ਮਾਨਿਕੈ ।** |
| ਤੁਰੰਤ,ਝਟਪਟ | ਖਜ਼ਾਨਚੀ | ਗਿਣਤੀ ਕਰਕੇ | ਦਿੰਦਾ | ਲਿਆਉਣਾ | ਮੰਨਕੇ(ਆਗਿਆ) |

| | | | | | |
|---|---|---|---|---|---|
| **ਤੈਸੇ** | **ਦੇਤ ਲੇਤ** | **ਹੇਤ** | **ਨੇਤ** | **ਕੈ** | **ਬ੍ਰਹਮਗਯਾਨੀ** |
| ਉਸੇ ਤਰ੍ਹਾਂ | ਦੇਣਾ ਲੈਣਾ | ਕਾਰਣ,ਵਾਸਤੇ | ਕਾਦਰ ਦੀ ਕੁਦਰਤ | ਕਰਕੇ | ਬ੍ਰਹਮ ਦੇ ਜਾਣਨ ਵਾਲਾ |

| | | | | | | |
|---|---|---|---|---|---|---|
| **ਲੇਪ** | **ਨ** | **ਲਿਪਤ** | **ਹੈ** | **ਬ੍ਰਹਮਗਯਾਨ** | **ਸਯਾਨ** | **ਕੈ॥੬੧੮॥** |
| ਪ੍ਰਭਾਵ ਅਸਰ | ਨਹੀਂ | ਲਪਾਇਮਾਨ | ਹੋਣ ਦੀ ਕ੍ਰਿਆ | ਵਾਹਿਗੁਰੂ ਦਾ ਗਿਆਨ | ਪਛਾਣ | ਕਰਕੇ |

| | | | | | |
|---|---|---|---|---|---|
| **ਅਨਭੈ** | **ਭਵਨ** | **ਪ੍ਰੇਮ** | **ਭਗਤਿ** | **ਮੁਕਤਿ** | **ਦ੍ਵਾਰ** |
| ਪਰਮਾਤਮ ਗਿਆਨ | ਘਰ | ਪ੍ਰੇਮਾ ਭਗਤੀ | | ਜੰਮਣ ਮਰਣ ਦੇ ਬੰਧਨ ਤੋਂ ਮੁਕਤ | ਦਰਵਾਜ਼ਾ |

| | | | | | |
|---|---|---|---|---|---|
| **ਚਾਰੋ** | **ਬਸੁ,** | **ਚਾਰੋਕੁੰਟ,** | **ਰਾਜਤ** | **ਰਾਜਾਨ** | **ਹੈ।** |
| ਚਾਰ,ਚਾਰੇ ਹੀ | ਵਸ ਵਿਚ | ਚਾਰੋਂ ਤਰਫ | ਪ੍ਰਕਾਸ਼ਿਤ ਅਥਵਾ ਬਿਰਾਜ ਰਿਹਾ ਹੈ | ਮਹਾਰਾਜਾ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਜਾਗ੍ਰਤ** | **ਸ੍ਵਪਨ,** | **ਦਿਨ ਰੈਨ,** | **ਉਠ** | **ਬੈਠ** | **ਚਲਿ** |
| ਜਾਗੇ ਹੋਏ ਹੋਣ ਦੀ ਹਾਲਤ | ਸੁਪਨ ਅਵਸਥਾ | ਅਠੋ ਪਹਿਰ | ਬੈਠਣ ਦੀ ਹਾਲਤ ਤੋਂ ਖੜੇ ਹੋਣਾ | ਬੈਠਿਆਂ | ਚਲਦੇ ਹੋਏ |

| | | | | |
|---|---|---|---|---|
| **ਸਿਮਰਨ,** | **ਸ੍ਰਵਨ ,** | **ਸੁਕ੍ਰਿਤ** | **ਪਰਵਾਨ** | **ਹੈ।** |
| ਪਰਮਾਤਮਾ ਨੂੰ ਯਾਦ ਕਰਨਾ | ਸੁਣਨਾ | ਪਵਿੱਤਰ ਕਰਮ | ਸਵੀਕਾਰ ਹੁੰਦੀ | ਹੋਣ ਦੀ ਕ੍ਰਿਆ |

| | | | | | | | |
|---|---|---|---|---|---|---|---|
| **ਜੋਈ** | **ਜੋਈ** | **ਆਵੈ** | **ਸੋਈ** | **ਭਾਵੈ** | **ਪਾਵੈ** | **ਨਾਮੁ** | **ਨਿਧ** |
| ਜਿਹੜਾ | ਜਿਹੜਾ | ਆਉਣਾ | ਉਹੀ | ਮਨ ਭਾਉਂਦਾ | ਪ੍ਰਾਪਤ ਕਰਦਾ | ਭਜਨ ਬੰਦਗੀ | ਖਜਾਨਾ,ਭੰਡਾਰ |

| | | | | |
|---|---|---|---|---|
| **ਭਗਤਿਵਛਲ** | **ਮਾਨੋ** | **ਬਾਜਤ** | **ਨੀਸਾਨ** | **ਹੈ।** |
| ਭਗਤਾਂ ਨੂੰ ਪਿਆਰ ਕਰਨ ਵਾਲੀ ਭਾਵਨਾ | ਮੰਨ ਲਉ ਜਿਵੇਂ | ਵੱਜਣਾ | ਨਗਾਰਾ | ਹੋਣ ਦੀ ਕ੍ਰਿਆ |

| | | | | |
|---|---|---|---|---|
| **ਜੀਵਨਮੁਕਤਿ** | **ਸਾਮ** | **ਰਾਜ** | **ਸੁਖ** | **ਭੋਗਵਤ** |
| ਜਿਉਂਦਿਆਂ ਬੰਧਨ ਰਹਿਤ ਹੋਣ ਵਾਲਾ | ਸ਼ਰਣ | ਹਕੂਮਤ,ਰਾਜਸੱਤਾ | ਆਨੰਦ,ਚੈਨ | ਸੁਆਦ ਲੈਂਦਾ |

| | | | | | |
|---|---|---|---|---|---|
| **ਅਦਭੁਤ** | **ਛਬਿ** | **ਅਤਿ** | **ਹੀ** | **ਬਿਰਾਜਮਾਨ** | **ਹੈ॥੬੧੯॥** |
| ਅਸਚਰਜਮਈ | ਸੁੰਦਰਤਾ | ਬਹੁਤ | ਨਿਸਚੇ ਸੂਚਕ ਸ਼ਬਦ | ਸੁਭਇਮਾਨ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਲੋਚਨ** | **ਬਿਲੋਕ** | **ਰੂਪ** | **ਰੰਗ** | **ਅੰਗ** | **ਅੰਗ** | **ਛਬਿ** |
| ਅੱਖਾਂ,ਨੇਤਰ | ਦੇਖ ਕੇ | ਸੂਰਤ | ਸਰੀਰ ਅਤੇ ਚਿਹਰੇ ਦੀ ਰੰਗਤ | ਭਾਗ(ਸਰੀਰ ਦਾ) | ਭਾਗ | ਸੁੰਦਰਤਾ |

| | | | | |
|---|---|---|---|---|
| **ਸਹਜ** | **ਬਿਨੋਦ** | **ਮੋਦ** | **ਕਉਤਕ** | **ਦਿਖਾਵਹੀ।** |
| ਅਸਾਨੀ ਨਾਲ | ਆਨੰਦ,ਖੁਸ਼ੀ | ਖੁਸ਼ੀ ਵਾਲੇ | ਚਮਤਕਾਰ | ਦਿਖਾਉਂਦਾ ਹੈ |

| | | | | | |
|---|---|---|---|---|---|
| **ਸ੍ਰਵਨ** | **ਸੁਜਸ** | **ਰਸ** | **ਰਸਿਕ** | **ਰਸਾਲ** | **ਗੁਨ** |
| ਕੰਨ | ਚੰਗੀ ਪ੍ਰਸਿੱਧੀ | ਅਨੰਦ,ਸੁਆਦ | ਰਸੀਆ | ਰਸਾਂ ਦਾ ਘਰ | ਸਿਫਤ,ਸਲਾਘਾ |

| | | | | |
|---|---|---|---|---|
| **ਸੁਨ** | **ਸੁਨ** | **ਸੁਰਤਿ** | **ਸੰਦੇਸ** | **ਪਹੁਚਾਵਹੀ।** |
| ਸੁਣਨਾ | ਸੁਣਨਾ | ਸੋਝੀ,ਧਿਆਨ | ਖਬਰ,ਸੁਨੇਹਾ | ਪਹੁੰਚਾ ਰਹੇ ਹਨ |

| | | | | | | |
|---|---|---|---|---|---|---|
| **ਰਸਨਾ** | **ਸਬਦੁ** | **ਰਾਗ** | **ਨਾਦ** | **ਸ੍ਵਾਦੁ** | **ਬਿਨਤੀ** | **ਕੈ** |
| ਜੀਭ | ਗੁਰੂ ਦਾ ਵਾਕ | ਗਾਉਣ ਦਾ ਵਿਸ਼ੇਸ਼ ਢੰਗ | ਆਨੰਦਮਈ ਧਵਨੀ | ਸੁਆਦ | ਬੇਨਤੀ | ਕਰਕੇ |

| | | | |
|---|---|---|---|
| **ਨਾਸਕਾ** | **ਸੁਗੰਧਿ** | **ਸਨਬੰਧ** | **ਸਮਝਾਵਹੀ।** |
| ਨੱਕ | ਖੁਸ਼ਬੂ,ਮਹਿਕ | ਮੇਲ,ਰਿਸਤਾ | ਬੋਧ ਕਰਾਉਂਦੇ ਹਨ |

| | | | | | |
|---|---|---|---|---|---|
| **ਸਰਿਤਾ** | **ਅਨੇਕ** | **ਮਾਨੋ** | **ਸੰਗਮ** | **ਸਮੁੰਦ੍ਰ** | **ਗਤਿ** |
| ਨਦੀ | ਬਹੁਤ ਸਾਰੇ | ਮੰਨ ਲਉ ਜਿਵੇਂ | ਮਿਲਾਪ,ਮੇਲ | ਸਾਗਰ | ਵਾਂਗ ਸਮਾਨ |

| | | | | | | | |
|---|---|---|---|---|---|---|---|
| **ਰਿਦੈ** | **ਪ੍ਰਿਯ** | **ਪ੍ਰੇਮ** | **,** | **ਨੇਮੁ** | **ਤ੍ਰਿਪਤਿ** | **ਨ** | **ਪਾਵਹੀ ॥੬੨੦॥** |
| ਹਿਰਦੇ ਵਿਚ | ਪ੍ਰੀਤਮ (ਸਤਿਗੁਰੂ ਰੂਪੀ) | ਪਿਆਰ,ਪ੍ਰੇਮ | | ਮਰਿਯਾਦਾ | ਸੰਤੁਸ਼ਟੀ | ਨਹੀਂ | ਪ੍ਰਾਪਤ ਕਰਦਾ ਹੈ |

| | | | | |
|---|---|---|---|---|
| **ਲੋਚਨ** | **ਕ੍ਰਿਪਨ** | **ਅਵਲੋਕਤ** | **ਅਨੂਪ** | **ਰੂਪ** |
| ਅੱਖਾਂ,ਨੇਤਰ | ਕੰਜੂਸ | ਵਿਖਾਈ ਦੇਣਾ | ਅਤਿਸੁੰਦਰ | ਸੂਰਤ,ਸ਼ਕਲ |

| | | | | | | |
|---|---|---|---|---|---|---|
| **ਪਰਮ** | **ਨਿਧਾਨ** | **ਜਾਨ** | **ਤ੍ਰਿਪਤਿ** | **ਨ** | **ਆਈ** | **ਹੈ।** |
| ਸਤਿਗੁਰੂ ਲਈ ਵਰਤਿਆ ਇਕ ਵਿਸ਼ੇਸ਼ਣ | | ਜਾਣ ਕੇ | ਪ੍ਰਸੰਨਤਾ,ਸੰਤੋਖ | ਨਹੀਂ | ਆਉਣਾ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਸ੍ਰਵਨ** | **ਦਾਰਿਦ੍ਰੀ** | **ਸੁਨਿ** | **ਅੰਮ੍ਰਿਤ** | **ਬਚਨ** | **ਪ੍ਰਿਯ** |
| ਕੰਨ | ਕੰਗਾਲ,ਗਰੀਬ | ਸੁਣਨਾ | ਅਮਰ ਕਰ ਦੇਣ ਵਾਲੀ | ਬਾਣੀ,ਬੋਲ | ਪ੍ਰੀਤਮ(ਸਤਿਗੁਰੂ ਰੂਪੀ) |

| ਅਚਵਤਿ | ਸੁਰਤ | ਪਿਆਸ | ਨ | ਮਿਟਾਈ | ਹੈ। |
|---|---|---|---|---|---|
| ਪੀਣ ਦੀ ਕ੍ਰਿਆ | ਸੋਝੀ,ਧਿਆਨ | ਚਾਹਨਾ,ਅਭਿਲਾਸਾ | ਨਹੀਂ | ਦੂਰ ਹੁੰਦੀ,ਮਿਟਦੀ | ਹੋਣ ਦੀ ਕ੍ਰਿਆ |

| ਰਸਨਾ | ਰਟਤ | ਗੁਨ | ਗੁਰੂ | ਅਗ੍ਰਨੀਵ | ਗੂੜ |
|---|---|---|---|---|---|
| ਜੀਭ | ਬਾਰ ਬਾਰ ਦਹਰਾਉਂਦੀ ਹੈ | ਉੱਤਮ ਵਿਸ਼ੇਸ਼ਤਾਵਾਂ | ਸਤਿਗੁਰੂ | ਆਗੂ,ਮੋਹਰੀ | ਗਹਿਰੇ ਅਰਥਾਂ ਵਾਲੇ |

| ਚਾਤ੍ਰਿਕ | ਜੁਗਤਿ | ਗਤਿ | ਮਤਿ | ਨ | ਅਘਾਈ | ਹੈ। |
|---|---|---|---|---|---|---|
| ਪਪੀਹਾ | ਵਾਂਗ,ਦੀ ਤਰ੍ਹਾਂ | ਵਾਂਗ,ਸਮਾਨ | ਮਸਤ ਹੋਈ ਹੋਈ | ਨਹੀਂ | ਸੰਤੁਸ਼ਟ ਹੋਣਾ | ਹੋਣ ਦੀ ਕ੍ਰਿਆ |

| ਪੇਖਤ | ਸੁਨਤਿ | ਸਿਮਰਤਿ | ਬਿਸਮਾਦ | ਰਸਿ |
|---|---|---|---|---|
| ਵੇਖਦਿਆਂ | ਸੁਣ ਕੇ | ਸਿਮਰ ਕੇ,ਯਾਦ ਕਰਕੇ | ਅਸਚਰਜਮਈ,ਅਲੌਕਿਕ | ਆਨੰਦ |

| ਰਸਿਕ | ਪ੍ਰਗਾਸ | ਪ੍ਰੇਮ | ਤ੍ਰਿਸਨਾ | ਬਢਾਈ | ਹੈ॥੬੨੧॥ |
|---|---|---|---|---|---|
| ਰਸੀਆ | ਚਾਨਣ,ਪ੍ਰਕਾਸ਼(ਗਿਆਨ ਦਾ) | ਪਿਆਰ | ਇੱਛਿਆ | ਵਧਾ ਲਈ | ਹੋਣ ਦੀ ਕ੍ਰਿਆ |

| ਦ੍ਰਿਗਨ | ਮੈ | ਦੇਖਤ | ਹੌ | ਦ੍ਰਿਗ | ਹੂ | ਜੋ | ਦੇਖਯੋ | ਚਾਹੈ |
|---|---|---|---|---|---|---|---|---|
| ਅੱਖਾਂ | ਵਿਚ | ਦੇਖਦਾ | ਮੈਂ ਦਾ ਉੱਤਮ ਪੁਰਖ ਸਰਵਨਾਮ ਦਾ ਇਕ ਵਚਨ ਰੂਪ | ਅੱਖਾਂ | ਵੀ | ਜਿਹੜਾ | ਦੇਖਣਾ | ਚਾਹੁੰਦੀ ਹੈ |

| ਪਰਮ | ਅਨੂਪ | ਰੂਪ | ਸੁੰਦਰ | ਦਿਖਾਈਐ। |
|---|---|---|---|---|
| ਸਰਵੋਤਮ,ਸਰਵਉੱਚ | ਸਰਬੋਤਮ,ਅਤਿਸੁੰਦਰ | ਸੂਰਤ,ਸ਼ਕਲ | ਖੂਬਸੂਰਤ,ਸੁਹਣਾ | ਦਿਖਾਉਂਦੇ ਰਹੋ |

| ਸ੍ਰਵਨ | ਮੈ | ਸੁਨਤ | ਜੁ | ਸ੍ਰਵਨ | ਹੂੰ | ਸੁਨਯੋ | ਚਾਹੈ |
|---|---|---|---|---|---|---|---|
| ਕੰਨ | ਵਿਚ | ਸੁਣ ਕੇ | ਜ਼ੋ | ਕੰਨ | ਹੁੰਗਾਰਾ ਦੇਣ | ਸੁਨਣਾਂ | ਚਾਹੁੰਦੀ ਹੈ |

| ਅਨਹਦਸਬਦ | ਪ੍ਰਸੰਨ | ਹੁਇ | ਸੁਨਾਈਐ। |
|---|---|---|---|
| ਦੋਨਾਂ ਕੰਨਾਂ ਨੂੰ ਅੰਗੂਠਿਆਂ ਨਾਂਲ ਬੰਦ ਕਰਕੇ ਸੁਣਾਈ ਦੇਣ ਵਾਲਾ ਸ਼ਬਦ | ਖੁਸ਼ | ਹੋਵੇ | ਸਰਵਣ ਕਰਾਈਏ |

| ਰਸਨਾ | ਮੈ | ਰਟਤ | ਜੁ | ਰਸਨਾ | ਹੂੰ | ਰਸੇ | ਚਾਹੈ |
|---|---|---|---|---|---|---|---|
| ਜੀਭ | ਦੁਆਰਾ | ਬਾਰ ਬਾਰ ਦੁਹਰਾਉਂਦੀ ਹੈ | ਜ਼ੋ | ਜੀਭ | ਹੁੰਗਾਰਾ ਦੇਣ ਦੀ ਧੁਨ | ਸੁਆਦ ਵਿਚ ਗੜੂੰਦ ਰਸ | ਚਾਹੁੰਦੀ ਹੈ |

| ਪ੍ਰੇਮਰਸ | ਅੰਮ੍ਰਿਤ | ਚੁਆਇਕੈ | ਚਖਾਈਐ। |
|---|---|---|---|
| ਪਿਆਰ ਰਸ | ਅਮਰ ਕਰ ਦੇਣ ਵਾਲੀ | ਚੁਆ ਕੇ,ਬੂੰਦ ਬੂੰਦ ਟਪਕਾ ਕੇ | ਚਖਾਉ,ਪਿਆਉ |

| ਮਨ | ਮਹਿ | ਬਸਹੁ | ਮਲਿ | ਮਯਾ | ਕੀਜੈ | ਮਹਾਰਾਜ |
|---|---|---|---|---|---|---|
| ਚਿਤ,ਜੀਅ | ਵਿਚ | ਨਿਵਾਸ ਕਰੋ | ਮੱਲ ਕੇ,ਕਬਜ਼ਾ ਕਰਕੇ | ਕਿਰਪਾ | ਕਰ ਦਿਉ | ਹੇ ਪ੍ਰਭੂ |

| ਧਾਵਤ | ਬਰਜ | ਉਨਮਨ | ਲਿਵ | ਲਾਈਐ॥੬੨੨॥ |
|---|---|---|---|---|
| ਦੌੜਦਾ ਹੈ | ਵਰਜ ਕੇ,ਰੋਕ ਕੇ | ਬੇਚੈਨ,ਵਿਆਕੁਲ | ਧਿਆਨ,ਲਗਨ | ਲਾ ਦਿਉ,ਜੋੜ ਦਿਉ |

| | | | | | | | | | |
|---|---|---|---|---|---|---|---|---|---|
| **ਨਿੰਦ੍ਰਾ** | **ਮੈ** | **ਕਹਾ** | **ਧਉ** | **ਜਾਇ** | **ਖੁਧਯਾ** | **ਮੈ** | **ਕਹਾ** | **ਧਉ** | **ਖਾਇ** |
| ਨੀਂਦ, | ਵਿਚ | ਕਿੱਥੇ | ਨੂੰ | ਜਾਂਦਾ ਹੈ | ਭੁੱਖ | ਵਿਚ | ਕਿੱਥੇ | ਨੂੰ | ਖਾ ਲੈਂਦਾ |

| | | | | | | | |
|---|---|---|---|---|---|---|---|
| **ਤ੍ਰਿਖਾ** | **ਮੈ** | **ਕਹਾ** | **ਜਰਾਇ** | **ਕਹਾ** | **ਜਲ** | **ਪਾਨ** | **ਹੈ।** |
| ਪਿਆਸ | ਵਿਚ | ਕਿੱਥੇ | ਜਲਨ,ਸਾੜ | ਕਿੱਥੇ | ਪਾਣੀ | ਪੀਣਾ ਕੋਈ ਤਰਲ ਪਦਾਰਥ ਪੀਣ ਦੀ ਕ੍ਰਿਆ | ਹੋਣ ਦੀ ਕ੍ਰਿਆ |

| | | | | | | | |
|---|---|---|---|---|---|---|---|
| **ਹਸਨ** | **ਰੋਵਨ** | **ਕਹਾ** | **,** | **ਕਹਾ** | **ਪੁਨ** | **ਚਿੰਤਾ** | **ਚਾਉ** |
| ਹੱਸਣਾ | ਰੋਣਾ | ਕਿੱਥੇ | | ਕਿੱਥੇ | ਫਿਰ,ਅਤੇ | ਗਮ,ਫਿਕਰ | ਚਾਅ,ਖੁਸ਼ੀ |

| | | | | | | | |
|---|---|---|---|---|---|---|---|
| **ਕਹਾਂ** | **ਭਯ** | **,ਭਾਉ,** | **ਭੀਰ ,** | **ਕਹਾ** | **ਧਉ** | **ਭਯਾਨ** | **ਹੈ।** |
| ਕਿੱਥੇ | ਡਰ | ਪ੍ਰੇਮ | ਕਾਇਰਤਾ | ਕਿੱਥੇ | ਸੰਸ਼ਾਤਮਕ ਪ੍ਰਸ਼ਨਾਂ ਦੇ ਨਾਲ ਪ੍ਰਯੁਕਤ ਇਕ ਅਵਯ,ਭਲਾ | ਭਿਆਨਕਤਾ | ਹੋਣ ਦੀ ਕ੍ਰਿਆ |

| | | |
|---|---|---|
| **ਹਿਚਕੀ ,** | **ਡਕਾਰ** | **ਔ** |
| ਥੋੜੇ ਥੋੜੇ ਵਕਫੇ ਮਗਰੋਂ ਜ਼ੋਰ ਨਾਲ ਆਇਆ ਆਵਾਜ਼ਦਾਰ ਸਾਹ | ਮੂੰਹ ਤੋਂ ਨਿਕਲੀ ਅਵਾਜ਼ ਜੋ ਪੇਟ ਭਰਨ ਦਾ ਸੂਚਕ ਮੰਨਿਆ ਜਾਂਦਾ ਹੈ | ਅਤੇ |

| | | |
|---|---|---|
| **ਖੰਘਾਰ,** | **ਜੰਮਹਾਈ,** | **ਛੀਕ** |
| ਖੰਘਣ ਨਾਲ ਸਰੀਰ ਵਿਚੋਂ ਨਿਕਲੀ ਬਲਗਮ ਜਾਂ ਥੁੱਕ | ਉਬਾਸੀ | ਛਿੱਕ,ਨਿੱਛ |

| | | | | |
|---|---|---|---|---|
| **ਅਪਸਰ ਗਾਤ,** | **ਖੁਜਲਾਤ** | **ਕਹਾ** | **ਆਨ** | **ਹੈ।** |
| ਸਰੀਰ ਵਿਚੋਂ ਗੰਦੀ ਹਵਾ ਦਾ ਸਰਨਾ | ਖੁਰਕਣਾ,ਖਾਜ ਹਟਾਉਣ ਲਈ ਰਗੜਨਾ | ਕਿੱਥੇ | ਦੂਸਰਾ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਕਾਮ,** | **ਕ੍ਰੋਧ,** | **ਲੋਭ,** | **ਮੋਹ,** | **ਅਹੌਮੇਵ** | **ਟੇਵ** | **ਕਹਾਂ** |
| ਸੰਭੋਗ ਦੀ ਇੱਛਾ | ਗੁੱਸਾ | ਲਾਲਚ | ਦੁਨਿਆਵੀ ਪਦਾਰਥਾਂ ਦੀ ਪਕੜ | ਅਹੰਕਾਰ,ਘੁਮੰਡ | ਆਦਤ,ਸੁਭਾ | ਕਿੱਥੇ |

| | | | | | | | |
|---|---|---|---|---|---|---|---|
| **ਸਤ** | **ਔ** | **ਸੰਤੋਖ** | **ਦਯਾ** | **ਧਰਮ** | **ਨ** | **ਜਾਨ** | **ਹੈ॥੬੩੩॥** |
| ਸੱਚ,ਸੱਚਾ ਧਰਮ | ਅਤੇ | ਸ਼ਾਂਤੀ,ਸੰਤੁਸ਼ਟੀ | ਤਰਸ,ਰਹਿਮ | ਧਾਰਮਿਕ ਗੁਣ | ਨਹੀਂ | ਜਾਣਦਾ | ਹੋਣ ਦੀ ਕ੍ਰਿਆ |

| | | | | | | | |
|---|---|---|---|---|---|---|---|
| **ਪੰਚਤਤ** | **ਮੇਲ** | **ਪਿੰਡ** | **ਲੋਕ** | **ਬੇਦ** | **ਕਹੈਂ** | **,** | **ਪਾਂਚੋ** |
| ਪੰਜ ਤੱਤ (ਮਿੱਟੀ,ਪਾਣੀ,ਅੱਗ,ਹਵਾ,ਆਕਾਸ਼) | ਮਿਲਾਪ | ਸਰੀਰ | ਆਦਮੀ,ਜਨਸਮੂਹ | ਵੇਦ ਸ਼ਾਸ਼ਤਰ | ਕਹਿੰਦੇ ਹਨ | | ਪੰਜ |

| | | | | | | | |
|---|---|---|---|---|---|---|---|
| **ਤਤ** | **ਕਹੋ** | **ਕਾਹੇ** | **ਭਾਂਤਿ** | **ਰਚਤ** | **ਭੇ** | **ਆਦਿ** | **ਹੀ।** |
| | ਦਸੋ,ਸਮਝਾਓ | ਕਿਵੇਂ | ਕਿਵੇਂ,ਕਿਸ ਤਰ੍ਹਾਂ | ਰਚੇ ਗਏ ਹਨ | ਵੀ | ਕਦੀਮੀ | ਨਿਸਚੇ ਸੂਚਕ ਸ਼ਬਦ |

| | | | | | | |
|---|---|---|---|---|---|---|
| **ਕਾਹੇ** | **ਸੇ** | **ਧਰਨ** | **ਧਾਰੀ** | **ਧੀਰਜ** | **ਕੈਸੇ** | **ਬਿਥਾਰੀ** |
| ਕਿਵੇਂ | ਨਾਲ | ਪ੍ਰਿਥਵੀ | ਟਿਕਾਈ,ਰੱਖੀ | ਸਹਿਜ,ਸਥਿਰਤਾ | ਕਿਵੇਂ | ਵਿਸਥਾਰ,ਫੈਲਾਉ |

| ਕਾਹੇ | ਸਯੋ | ਗੜਯੋ | ਅਕਾਸ਼ | ਠਾਢੋ | ਬਿਨ | ਪਾਦ | ਹੀ। |
|---|---|---|---|---|---|---|---|
| ਕਿਵੇਂ | ਸੰਗ,ਨਾਲ | ਗਡਿਆ ਹੋਇਆ | ਅਸਮਾਨ,ਗਗਨ | ਖੜਾ ਹੈ | ਬਿਨਾਂ | ਪੈਰ | ਨਿਸਚੇ ਸੂਚਕ ਸ਼ਬਦ |

| ਕਾਹੇ | ਸੌਂ | ਸਲਲ | ਸਾਜੇ, | ਸੀਤਲ | ਪਵਨ | ਬਾਜੇ |
|---|---|---|---|---|---|---|
| ਕਿਵੇਂ | ਨਾਲ | ਪਾਣੀ | ਬਣਾਏ | ਠੰਡਾ | ਹਵਾ,ਪਉਣ | ਆਵਾਜ਼ ਪੈਦਾ ਕਰਦਾ ਹੈ |

| ਅਗਨ | ਤਪਤ | ਕਾਹੇ | ਅਤਿ | ਬਿਸਮਾਦ | ਹੀ। |
|---|---|---|---|---|---|
| ਅੱਗ | ਗਰਮ ਹੁੰਦੀ,ਤਪਦੀ | ਕਿਵੇਂ | ਬਹੁਤ | ਅਸਚਰਜਮਈ | ਨਿਸਚੇ ਸੂਚਕ ਸ਼ਬਦ |

| ਕਾਰਨ | ਕਰਨ | ਦੇਵ | ਅਲਖ | ਅਭੇਵ | ਨਾਥ |
|---|---|---|---|---|---|
| ਸਾਰੇ ਕਾਰਣ ਕਰਨ ਵਾਲਾ | | ਪਰਮਾਤਮਾ | ਜੋ ਲਖਿਆ ਨਾ ਜਾ ਸਕੇ | ਭੇਦ ਰਹਿਤ | ਪਰਮੇਸ਼ਰ,ਸੁਆਮੀ |

| ਉਨ | ਕੀ | ਭੀ | ਓਹੀ | ਜਾਨੈ |
|---|---|---|---|---|
| ਉਸ ਦਾ ਬਹੁਵਚਨ | ਦਾ,ਦੀ,ਦੇ | ਵੀ | ਕਿਸੇ ਵਸਤੂ ਜਾਂ ਵਿਅਕਤੀਵਲ ਸੰਕੇਤ ਕਰਨ | ਜਾਣਦਾ |

| ਬਕਨੋ | ਹੈ | ਬਾਦ | ਜੀ॥੬੨੪॥ |
|---|---|---|---|
| ਬੋਲਣਾ,ਕਹਿਣਾ | ਹੋਣ ਦੀ ਕ੍ਰਿਆ | ਵਿਅਰਥ,ਫਜ਼ੂਲ | ਸਨਮਾਨ ਸੂਚਕ ਸ਼ਬਦ |

| ਜੈਸੇ | ਜਲ | ਸਿੰਚ | ਸਿੰਚ | ਕਾਸਟ | ਸਮਥ | ਕੀਨੇ |
|---|---|---|---|---|---|---|
| ਜਿਵੇਂ | ਪਾਣੀ | ਸਿੰਜਣਾ | ਸਿੰਜਣਾ | ਲਕੜੀ | ਸਮਰੱਥ,ਯੋਗ | ਕਰ ਦਿੱਤੇ |

| ਜਲ | ਸਨਬੰਧ | ਪੁਨ | ਬੋਹਿਥਾ | ਬਿਸ੍ਵਾਸ | ਹੈ। |
|---|---|---|---|---|---|
| ਪਾਣੀ | ਮੇਲ,ਸੰਗਤਿ | ਫਿਰ,ਫੇਰ | ਜਹਾਜ | ਭਰੋਸਾ,ਯਕੀਨ | ਹੋਣ ਦੀ ਕ੍ਰਿਆ |

| ਪਵਨ | ਪ੍ਰਸੰਗ | ਸੋਈ | ਕਾਸਟ | ਸ੍ਰੀਖੰਡ | ਹੋਤ |
|---|---|---|---|---|---|
| ਹਵਾ,ਪਉਣ | ਸੰਬੰਧ,ਸੰਗ | ਉਹੀ | ਲਕੜੀ | ਸਫੈਦ ਚੰਦਨ | ਹੋਵਤ ਦਾ ਸੰਖੇਪ |

| ਮਲਯਾਗਿਰ | ਬਾਸਨਾ | ਸੁ | ਮੰਡ | ਪਰਗਾਸ | ਹੈ। |
|---|---|---|---|---|---|
| ਮਲਧ ਪਹਾੜ | ਸੁਗੰਧੀ,ਖੁਸ਼ਬੂ | ਚੰਗਾ,ਅੱਛਾ | ਸੰਵਰੇ ਹੋਏ | ਪ੍ਰਗਟ ਹੁੰਦੀ ਹੈ | ਹੋਣ ਦੀ ਕ੍ਰਿਆ |

| ਪਾਵਕ | ਪਰਸ | ਭਸਮੀ | ਕਰਤ | ਦੇਹ | ਗੇਹ। |
|---|---|---|---|---|---|
| ਅੱਗ | ਛੂਹਣ ਦੀ ਕ੍ਰਿਆ | ਸੁਆਹ | ਕਰਦਾ ਹੈ | ਸਰੀਰ | ਘਰ |

| ਮਿਤ੍ਰ | ਸਤ੍ਰ | ਸਗਲ | ਸੰਸਾਰ | ਹੀ | ਬਿਨਾਸ | ਹੈ। |
|---|---|---|---|---|---|---|
| ਮਿੱਤਰ | ਦੁਸ਼ਮਣ,ਵੈਰੀ | ਸਭ,ਸਾਰੇ | ਜਗਤ | ਨਿਸਚੇ ਸੂਚਕ ਸ਼ਬਦ | ਨਾਸ਼ ਹੋ ਜਾਣਾ | ਹੋਣ ਦੀ ਕ੍ਰਿਆ |

| ਤੈਸੇ | ਆਤਮਾ | ਤ੍ਰਿਗੁਨ | ਤ੍ਰਿਬਿਧ | ਸਕਲ | ਸਿਵ |
|---|---|---|---|---|---|
| ਉਸੇ ਤਰ੍ਹਾਂ | ਰੂਹ | ਰਜੋ,ਤਮੋ,ਸਤੋ ਪ੍ਰਕ੍ਰਿਤੀ ਦੇ ਗੁਣ | ਤਿੰਨ ਪ੍ਰਕਾਰ | ਸਭ | ਕਲਿਆਣਕਾਰੀ |

| **ਸਾਧਸੰਗ** | **ਭੇਟਤ** | **ਹੀ** — | **ਸਾਧ** | **ਕੋ** | **ਅਭਯਾਸ** | **ਹੈ॥੬੨੫॥** |
|---|---|---|---|---|---|---|
| ਉੱਤਮ ਪੁਰਖਾਂ ਦੀ ਸੰਗਤ | ਮਿਲਦਿਆਂ | ਨਿਸਚੇ ਸੂਚਕ ਸ਼ਬਦ | ਮਹਾਤਮਾ | ਦਾ,ਦੀ | ਪੂਰਣਤਾ ਪ੍ਰਾਪਤ ਕਰਨ ਹੋਣ ਦੀ ਕ੍ਰਿਆ ਲਈ ਬਾਰ ਬਾਰ ਕਿਸੇ ਕੰਮ ਨੂੰ ਕਰਨਾ | |

| **ਕਵਨ** | **ਅੰਜਨ** | **ਕਰਿ** | **ਲੋਚਨ** | **ਬਿਲੋਕੀਅਤ** |
|---|---|---|---|---|
| ਕਿਹੜਾ | ਕੱਜਲ ਜੋ ਸਿੰਗਾਰ ਲਈ ਵਰਤਿਆ ਜਾਂਦਾ ਹੈ | ਕਰਕੇ | ਅੱਖਾਂ,ਨੇਤਰ | ਵੇਖੀਦਾ ਹੈ |
| **ਕਵਨ** | **ਕੁੰਡਲ** | **ਕਰਿ** | **ਸ੍ਰਵਨ** | **ਸੁਨੀਜੀਐ।** |
| ਕਿਹੜਾ | ਕੰਨਾਂ ਦਾ ਗਹਿਣਾ | ਕਰਕੇ | ਕੰਨ | ਸੁਣਨਾਂ |

| **ਕਵਨ** | **ਤੰਮੋਲ** | **ਕਰਿ** | **ਰਸਨਾ** | **ਸੁਜਸੁ** | **ਰਸੈ** |
|---|---|---|---|---|---|
| ਕਿਹੜਾ | ਪਾਨ ਦਾ ਬੀੜਾ | ਕਰਕੇ | ਜੀਭ | ਚੰਗੀ ਪ੍ਰਸਿੱਧੀ | ਰਸਦੀ ਹੈ,ਖੁੱਭਦੀ ਹੈ |

| **ਕੌਨ** | **ਕਰਿ** | **ਕੰਕਨ** | **ਨਮਸਕਾਰ** | **ਕੀਜੀਐ।** |
|---|---|---|---|---|
| ਕਿਹੜਾ | ਕਰਕੇ | ਗੁਤ ਤੇ ਪਹਿਨਣ ਵਾਲਾ ਗਹਿਣਾ,ਕੜਾ | ਪ੍ਰਣਾਮ ਕਰਨਾ | ਕਰੋ |

| **ਕਵਨ** | **ਕੁਸਮਹਾਰ** | **ਕਰਿ** | **ਉਰ** | **ਧਾਰੀਅਤ** |
|---|---|---|---|---|
| ਕਿਹੜਾ | ਫੁੱਲਾਂ ਦਾ ਹਾਰ | ਕਰਕੇ | ਹਿਰਦਾ,ਮਨ | ਟਿਕਾਈਦਾ,ਵਸਾਈਦਾ |

| **ਕੌਨ** | **ਅੰਗੀਆਸੁ** | **ਕਰਿ** | **ਅੰਕਮਾਲ** | **ਦੀਜੀਐ।** |
|---|---|---|---|---|
| ਕਿਹੜਾ | ਇਸਤਰੀਆਂ ਦੀ ਚੋਲੀ | ਕਰਕੇ | ਗਲੇ ਲਗਾਉਣਾ | ਪਾਈਦੀ ਹੈ |

| **ਕਉਨ** | **ਹੀਰ** | **ਚੀਰ** | **ਲਪਟਾਇਕੈ** | **ਲਪੇਟ** | **ਲੀਜੈ** |
|---|---|---|---|---|---|
| ਕਿਹੜਾ | ਹੀਰਾ, ਕੀਮਤੀ ਚਮਕਦਾਰ ਪੱਥਰ | ਕਪੜੇ | ਪਹਿਨਕੇ | ਇਕਮਿਕ ਹੋਈਦਾ | ਲਈਦਾ |

| **ਕਵਨ** | **ਸੰਜੋਗ** | **ਪ੍ਰਿਯਾ** | **ਪ੍ਰੇਮਰਸੁ** | **ਪੀਜੀਐ॥੬੨੬॥** |
|---|---|---|---|---|
| ਕਿਹੜਾ | ਸੰਬੰਧ,ਰਿਸ਼ਤਾ | ਪਿਆਰੇ ਪਤੀ,ਪ੍ਰੀਤਮ | ਪਿਆਰ ਰਸ | ਪੀਣ ਤੋਂ ਭਾਵ |

| **ਗਵਰਿ** | **ਮਹੇਸ** | **ਔ** | **ਗਨੇਸ** | **ਸੈ** | **ਸਹਸਰਸੁ** |
|---|---|---|---|---|---|
| ਪਾਰਵਤੀ,ਹਿਮਾਲਾ ਦੀ ਪੁਤਰੀ ਤੇ ਸ਼ਿਵਜੀ ਦੀ ਪਤਨੀ | ਸ਼ਿਵ | ਅਤੇ | ਗਣੇਸ਼,ਸ਼ਿਵ ਅਤੇ ਪਾਰਬਤੀ ਦਾ ਪੁੱਤਰ | ਨਾਲੋਂ | ਸੂਰਜ |

| **ਪੂਜਾ** | **ਕਰ** | **ਬੇਨਤੀ** | **ਬਖਾਨਜੋ** | **ਹਿਤ** | **ਚੀਤ** | **ਹ੍ਵੈ।** |
|---|---|---|---|---|---|---|
| ਉਪਾਸਨਾ,ਪੂਜਣ ਦੀ ਕ੍ਰਿਆ | ਕਰਕੇ | ਬਿਨੈ,ਅਰਜੋਈ | ਕਰਦੀ ਹਾਂ | ਪਿਆਰ | ਚਿਤ,ਹਿਰਦਾ | ਹੋਣਾ |

| **ਪੰਡਿਤ** | **ਜੋਤਿਕ** | **ਸੋਧਿ** | **ਸਗੁਨ** | **ਲਗਨ** | **ਗ੍ਰਿਹ** |
|---|---|---|---|---|---|
| ਵਿਦਵਾਨ | ਜ਼ੋਤਸ਼ੀ | ਸੋਧ ਕੇ | ਸ਼ੁਭ ਫਲ ਦੱਸਣ ਵਾਲੇ ਚਿੰਨ੍ਹ | ਕੋਈ ਸ਼ੁਭ ਕੰਮ ਕਰਨ ਲਈ ਜੋਤਿਸ਼ ਵਿਦਿਆ ਅਨੁਸਾਰ ਸਮਾਂ | ਨੌਂ ਗ੍ਰਹਿਆਂ ਦੀ ਚਾਲ ਅਨੁਸਾਰ ਚੰਗੇ ਮੰਦੇ ਦਿਨ ਦਾ ਵਿਚਾਰ |

| ਸੁਭਾ | ਦਿਨ | ਸਾਹਾ | ਲਿਖ | ਦੇਹੁ | ਬੇਦ | ਨੀਤ | ਹੈੑ। |
|---|---|---|---|---|---|---|---|
| ਚੰਗਾ | ਦਿਹਾੜੇ,ਰੋਜ਼ | ਸ਼ੁਭ ਮਹੂਰਤ | ਲਿਖ ਕੇ | ਦਿਉ | ਵੇਦਾਂ ਸ਼ਾਸਤਰਾਂ ਦੇ ਨਿਯਮ | ਪ੍ਰਾਪਤ ਕਰਕੇ | ਹੋਣਾ |

| ਸਗਲ | ਕੁਟੰਬ | ਸਖੀ | ਮੰਗਲ | ਗਾਵਹੁ | ਮਿਲ |
|---|---|---|---|---|---|
| ਸਭ,ਸਾਰੇ | ਪਰਿਵਾਰ | ਸਹੇਲੀ | ਖੁਸ਼ੀ ਦੇ ਗੀਤ | ਗਾਵੋ | ਇਕੱਠੇ ਹੋ ਕੇ |

| ਚਾੜਹੁ | ਤਿਲਕ | ਤੇਲ | ਮਾਥੇ | ਰਸ | ਰੀਤਿ | ਹੈੑ। |
|---|---|---|---|---|---|---|
| ਚੜ੍ਹਾਓ,ਭਾਵ ਤੇਲ ਚੋਵੇ | ਟਿੱਕਾ | ਬਨਾਸਪਤੀ ਦੇ ਬੀਜਾਂ ਵਿਚੋਂ ਕੱਢਿਆ ਥਿੰਦਾ ਪਦਾਰਥ | ਮੱਥੇ ਤੇ | ਰਸਦਾਇਕ | ਮਰਿਯਾਦਾ | ਹੋਣਾ |

| ਬੇਦੀ | ਰਚਿ | ਗਾਂਠ | ਜੋਰ | ਦੀਜੀਐ | ਅਸੀਸ | ਮੋਹਿ |
|---|---|---|---|---|---|---|
| ਲਤਾ ਮੰਡਲ,ਵਿਆਹ ਦੇ ਸਮੇਂ ਲਾਵਾਂ ਦੇਣ ਲਈ ਬਣਾਈ ਥਾਂ ਜਿਸ ਵਿਚ ਚੌਕ ਆਦਿ ਪੂਰਦੇ ਹਨ | ਬਣਾ ਕੇ | ਗੰਢ | ਬੰਨ੍ਹ ਕੇ | ਦਿਓ | ਅਸ਼ੀਰਵਾਦ | ਮੈਨੂੰ |

| ਸਿਹਜਾ | ਸੰਜੋਗ | ਮੈ | ਪ੍ਰਤੀਤ | ਪ੍ਰੀਤ | ਰੀਤ | ਹੈੑ॥੬੨੭॥ |
|---|---|---|---|---|---|---|
| ਸੇਜ਼,ਬਿਸਤਰ | ਮਿਲਾਪ | ਵਿਚ | ਭਰੋਸਾ,ਵਿਸ਼ਵਾਸ਼ | ਪਿਆਰ,ਪ੍ਰੇਮ | ਰਸਮ,ਰਿਵਾਜ | ਹੋਣਾ |

| ਸੀਸ | ਗੁਰ ,ਚਰਨ | ਕਰਨ | ਉਪਦੇਸ | ਦੀਖਸਾ |
|---|---|---|---|---|
| ਸਿਰ | ਗੁਰੂ ਦੇ ਚਰਨ | ਕੰਨ | ਸਿੱਖਿਆ,ਸਿੱਧਾਂਤ | ਗੁਰਉਪਦੇਸ਼,ਗੁਰਮੰਤ੍ਰ |

| ਲੋਚਨ | ਦਰਸ | ਅਵਲੋਕ | ਸੁਖ | ਪਾਈਐ । |
|---|---|---|---|---|
| ਅੱਖਾਂ | ਦਰਸ਼ਨ,ਝਲਕ | ਵਿਖਾਈ ਦੇਣਾ | ਆਨੰਦ,ਚੈਨ | ਪ੍ਰਾਪਤ ਕਰ ਲਈਏ |

| ਰਸਨਾ | ਸਬਦ | ਗੁਰ | ਹਸਤ | ਸੇਵਾ | ਡੰਡੌਤ |
|---|---|---|---|---|---|
| ਜੀਭ | ਗੁਰੂ ਦਾ ਵਾਕ | ਧਰਮ ਉਪਦੇਸ਼ਕ | ਹੱਥ | ਟਹਿਲ,ਚਾਕਰੀ | ਬੰਦਨਾ |

| ਰਿਦੈ | ਗੁਰ ਗਜਾਨ | ਉਨਮਨ | ਲਿਵ | ਲਾਈਐ । |
|---|---|---|---|---|
| ਹਿਰਦੇ ਵਿਚ | ਗੁਰੂ ਦਾ ਗਿਆਨ | ਵਿਆਕੁਲ,ਬੇਚੈਨ | ਬਿਰਤੀ,ਧਿਆਨ | ਲਗਾਈਏ,ਜੋੜੀਏ |

| ਚਰਨ | ਗਵਨ | ਸਾਧਸੰਗਤਿ | ਪਰਕ੍ਰਮਾ | ਲਉ |
|---|---|---|---|---|
| ਪੈਰ | ਤੁਰਨਾ,ਚਲਣਾ | ਧਰਮੀ ਪੁਰਸ਼ਾਂ ਦੀ ਇਕੱਤਰਤਾ | ਸ਼ਰਧਾ ਨਾਲ ਆਪਣੇ ਧਰਮ ਸਥਾਨ ਦੇ ਚੌਹੀ ਪਾਸੀ ਘੁੰਮਣ ਦੀ ਕ੍ਰਿਆ | ਤਰਫ,ਤਕ |

| ਦਾਸਨ ਦਾਸਾਨ | ਮਤਿ | ਨਿੰਮ੍ਰਤਾ | ਸਮਾਈਐ। |
|---|---|---|---|
| ਦਾਸਾਂ ਦਾ ਦਾਸ | ਬੁੱਧੀ | ਹਲੀਮੀ,ਨਿਮਰ ਹੋਣ ਦਾ ਭਾਵ | ਇਕਮਿਕ ਹੋ ਜਾਈਏ |

| ਸੰਤ | ਰੇਨ | ਮਜਨ, ਭਗਤਿ | ਭਾਉ | ਭੋਜਨ | ਦੈ |
|---|---|---|---|---|---|
| ਮਹਾਨ ਪੁਰਸ਼,ਸਾਧ | ਧੂੜ,ਮਿੱਟੀ | ਇਸ਼ਨਾਨ ਭਗਤੀ | ਪ੍ਰੇਮਮਈ | ਖਾਣ ਸਮੱਗਰੀ | ਦੇਕੇ |

| **ਸ੍ਰੀ** | **ਗੁਰ** | **ਕ੍ਰਿਪਾ** | **ਕੈ** | **ਪ੍ਰੇਮ** | **ਪੈਜ** | **ਪ੍ਰਗਟਾਈਐ॥੬੨੮॥** |
|---|---|---|---|---|---|---|
| ਸਤਿਕਾਰ ਸੂਚਕ ਸ਼ਬਦ | ਧਰਮ ਉਪਦੇਸ਼ਕ | ਮਿਹਰ | ਕਰਕੇ | ਪਿਆਰ | ਮਾਣ,ਇੱਜ਼ਤ | ਪ੍ਰਗਟ ਕਰ ਦਿਓ |

| **ਜੈਸੇ** | **ਮੇਘ** | **ਬਰਖਾ** | **ਸ੍ਰਬਤ੍ਰ** | **ਬਰਖੈ** | **ਸਮਾਨ** |
|---|---|---|---|---|---|
| ਜਿਵੇਂ | ਬੱਦਲ | ਮੀਂਹ | ਸਭ ਥਾਂ | ਵਰਸਦਾ,ਵਰ੍ਹਦਾ | ਬਰਾਬਰ,ਤੁਲ |

| **ਊਚੋ** | **ਤਜ** | **ਨੀਚੈ** | **ਥਲ** | **ਗਵਨ** | **ਕੈ** | **ਜਾਤ** | **ਹੈ।** |
|---|---|---|---|---|---|---|---|
| ਉੱਚਾ,ਉੱਤਮ | ਛੱਡ ਕੇ | ਨੀਵੇਂ | ਥਾਂ,ਜਗ੍ਹਾ | ਵਗਣਾ(ਪਾਣੀ ਦਾ) | ਕਰਕੇ | ਜਾਂਦਾ | ਹੋਣ ਦੀ ਕ੍ਰਿਆ |

| **ਤੀਰਥ** | **ਪਰਬ** | **ਜੈਸੇ** | **ਜਾਤ** | **ਹੈ** | **ਜਗਤ** | **ਚਲ** |
|---|---|---|---|---|---|---|
| ਪਵਿੱਤਰ ਧਾਰਮਿਕ ਅਸਥਾਨ | ਤਿਉਹਾਰ | ਜਿਵੇਂ | ਜਾਂਦਾ | ਹੋਣ ਦੀ ਕ੍ਰਿਆ | ਸੰਸਾਰ | ਚਲ ਕੇ |

| **ਜਾਤ੍ਰਾ** | **ਹੇਤ** | **ਦੇਤ** | **ਦਾਨ** | **ਅਤਿ** | **ਬਿਗਸਾਤ** | **ਹੈ।** |
|---|---|---|---|---|---|---|
| ਯਾਤਰਾ | ਕਾਰਣ,ਵਾਸਤੇ | ਦਿੰਦਾ | ਪੁੰਨ ਭਾਵਨਾ ਨਾਲ ਦਿੱਤੀ ਹੋਈ ਵਸਤੂ | ਬਹੁਤ | ਆਨੰਦਿਤ ਹੁੰਦਾ ਹੈ | ਹੋਣ ਦੀ ਕ੍ਰਿਆ |

| **ਜੈਸੇ** | **ਨ੍ਰਿਪ** | **ਸੋਭਤ** | **ਹੈ** | **ਬੈਠਿਓ** | **ਸਿੰਘਾਸਨ** | **ਪੈ** |
|---|---|---|---|---|---|---|
| ਜਿਵੇਂ | ਰਾਜਾ | ਸੁੰਦਰ ਲਗਣਾ | ਹੋਣ ਦੀ ਕ੍ਰਿਆ | ਬੈਠਾ ਹੋਇਆ | ਰਾਜਿਆਂ ਦਾ ਸ੍ਰੇਸਟ ਆਸਣ | ਉੱਤੇ |

| **ਚਹੂੰਓਰ** | **ਤੇ** | **ਦਰਬ** | **ਆਵ** | **ਦਿਨ ਰਾਤ** | **ਹੈ।** |
|---|---|---|---|---|---|
| ਚਾਰੇ ਪਾਸੇ | ਪਾਸਿਉਂ,ਵਲੋਂ | ਧਨ | ਆਉਣਾ | ਅਠੋ ਪਹਿਰ | ਹੋਣ ਦੀ ਕ੍ਰਿਆ |

| **ਤੈਸੇ** | **ਨਿਹਕਾਮ** | **ਧਾਮ** | **ਸਾਧ** | **ਹੈ** | **ਸੰਸਾਰ** | **ਬਿਖੈ** |
|---|---|---|---|---|---|---|
| ਉਸੇ ਤਰ੍ਹਾਂ | ਕਾਮਨਾਵਾਂ ਤੋਂ ਮੁਕਤ | ਘਰ | ਮਹਾਤਮਾ | ਹੋਣ ਦੀ ਕ੍ਰਿਆ | ਦੁਨੀਆਂ | ਵਿਚ |

| **ਅਸਨ** | **ਬਸਨ** | **ਚਲ ਆਵਤ** | **ਜੁਗਾਤ** | **ਹੈ॥੬੨੯॥** |
|---|---|---|---|---|
| ਭੋਜਨ | ਕਪੜੇ | ਚਲੇ ਆਉਂਦੇ ਹਨ | ਸਾਧੂ ਮਹਾਤਮਾ ਨੂੰ ਸਤਿਕਾਰ ਵਜੋਂ ਆਉਂਦਾ ਧਨ | ਹੋਣ ਦੀ ਕ੍ਰਿਆ |

| **ਜੈਸੇ** | **ਬਾਨ** | **ਧਨੁਖ** | **ਸਹਿਤ** | **ਹ੍ਵੈ** | **ਨਿਜਬਸ** |
|---|---|---|---|---|---|
| ਜਿਵੇਂ | ਤੀਰ | ਕਮਾਨ | ਨਾਲ | ਹੋਣਾ | ਆਪਣੇ ਬਸ ਵਿਚ |

| **ਛੂਟਤਿ** | **ਨ** | **ਆਵੈ** | **ਫੁਨ** | **ਜਤਨ** | **ਸੈ** | **ਹਾਥ** | **ਜੀ।** |
|---|---|---|---|---|---|---|---|
| ਚਲਣ(ਤੀਰ ਦੇ) | ਨਹੀਂ | ਆਉਣਾ | ਫਿਰ,ਦੁਬਾਰਾ | ਯਤਨ,ਕੋਸ਼ਿਸ਼ | ਨਾਲ | ਹੱਥ | ਸਨਮਾਨ ਸੂਚਕ ਸ਼ਬਦ |

| **ਜੈਸੇ** | **ਬਾਘ** | **ਬੰਦਸਾਲਾ** | **ਬਿਖੈ** | **ਬਾਧਜੋ** | **ਰਹੈ,** | **ਪੁਨ** |
|---|---|---|---|---|---|---|
| ਜਿਵੇਂ | ਚੀਤਾ | ਕੈਦਖਾਨਾ,ਪਿੰਜਰਾ | ਵਿਚ | ਬੰਨ੍ਹਿਆ ਹੋਇਆ | ਰਹਿੰਦੇ ਹਨ | ਪਰ,ਪ੍ਰੰਤੂ |

| **ਖੁਲੈ** | **ਤਉ** | **ਨ** | **ਆਵੈ** | **ਬਸ ,** | **ਬਸਹਿ** | **ਨ** | **ਸਾਥ** | **ਜੀ।** |
|---|---|---|---|---|---|---|---|---|
| ਆਜ਼ਾਦ ਹੋਣਾ | ਤਾਂ,ਤੋਂ | ਨਹੀਂ | ਆਉਣਾ | ਵਸ ਵਿਚ | ਵਸਦਾ | ਨਹੀਂ | ਨਾਲ | ਸਨਮਾਨ ਸੂਚਕ ਸ਼ਬਦ |

| ਜੈਸੇ | ਦੀਪ | ਦਿਪਤ | ਨ | ਜਾਨੀਐ | ਭਵਨ | ਬਿਖੈ |
|---|---|---|---|---|---|---|
| ਜਿਵੇਂ | ਦੀਵਾ | ਪ੍ਰਕਾਸ਼ਮਈ,ਜਗਦਾ ਹੋਇਆ | ਨਹੀਂ | ਜਾਣਿਆ ਜਾਂਦਾ | ਘਰ | ਵਿਚ |

| ਦਾਵਾਨਲ | ਭਏ | ਨ | ਦੁਰਾਏ | ਦੁਰੈ | ਨਾਥ | ਜੀ। |
|---|---|---|---|---|---|---|
| ਜੰਗਲ ਦੀ ਅੱਗ | ਹੋ ਜਾਏ | ਨਹੀਂ | ਛਿਪਾਇਆ | ਛਿਪਦੀ,ਲੁਕਦੀ | ਪਰਮੇਸ਼ਰ | ਸਨਮਾਨ ਸੂਚਕ ਸ਼ਬਦ |

| ਤੈਸੇ | ਮੁਖ | ਮਧ | ਬਾਣੀ | ਬਸਤ | ਨ | ਕੋਊ | ਲਖੈ |
|---|---|---|---|---|---|---|---|
| ਉਸੇ ਤਰ੍ਹਾਂ | ਮੂੰਹ | ਵਿਚ | ਬਚਨ,ਬੋਲ | ਵਸੀ ਹੋਈ | ਨਹੀਂ | ਕੋਈ | ਅਨੁਭਵ ਕਰ ਸਕਦਾ |

| ਬੋਲੀਐ | ਬਿਚਾਰ, | ਗੁਰਮਤਿ, | ਗੁਨ | ਗਾਥ | ਜੀ॥੬੩੦॥ |
|---|---|---|---|---|---|
| ਕੁਝ ਕਹਿਣਾ ਚਾਹੀਦਾ ਹੈ | ਵਿਚਾਰ ਕੇ | ਗੁਰੂ ਦਾ ਗਿਆਨ | ਉੱਤਮ ਵਿਸ਼ੇਸ਼ਤਾਵਾਂ | ਗਲਬਾਤ | ਸਨਮਾਨ ਸੂਚਕ ਸ਼ਬਦ |

| ਜੈਸੇ | ਮਾਲਾ | ਮੇਰੁ | ਪੋਈਅਤ | ਸਭ | ਊਪਰ | ਕੈ |
|---|---|---|---|---|---|---|
| ਜਿਵੇਂ | ਸਜਾਵਟ ਲਈ ਗਲੇ ਵਿਚ ਪਾਉਣ ਲਈ ਜ਼ੰਜੀਰ | ਮਾਲਾ ਦਾ ਸ੍ਰੋਮਣੀ ਮਣਕਾ ਜਿਸਦੇ ਪਰੋਈਦਾ ਹੈ ਵਿਚੋਂ ਦੋਵੇਂ ਸਿਰੇ ਲੰਘਾ ਕੇ ਗੰਢ ਦਿੱਤੀ ਜਾਂਦੀ ਹੈ | | ਸਾਰੇ | ਉਤੇ | ਕਰਕੇ |

| ਸਿਮਰਨ | ਸੰਖਜਾ | ਮੈ | ਨ | ਆਵਤ | ਬਡਾਈ | ਕੈ। |
|---|---|---|---|---|---|---|
| ਯਾਦ,ਚੇਤਾ | ਗਿਣਤੀ | ਵਿਚ | ਨਹੀਂ | ਆਉਣ ਦੀ ਕ੍ਰਿਆ | ਵਡਿਆਈ | ਕਿਸ ਕੰਮ |

| ਜੈਸੇ | ਬਿਰਖਨ | ਬਿਖੈ | ਪੇਖੀਐ | ਸੇਬਲ | ਊਚੋ |
|---|---|---|---|---|---|
| ਜਿਵੇਂ | ਦਰਖਤਾਂ | ਵਿਚ | ਦਿਖਾਈ ਦਿੰਦੀ ਹੈ | ਸਿੰਬਲ ਦਾ ਦਰਖਤ | ਉੱਚਾ,ਉੱਤਮ |

| ਨਿਹਫਲ | ਸੋਊ | ਅਤਿ | ਅਧਿਕਾਰੀ | ਕੈ। |
|---|---|---|---|---|
| ਜਿਸਨੂੰ ਕੋਈ ਫਲ ਨਾ ਲਗੇ | ਉਹੀ | ਬਹੁਤ | ਵਿਸ਼ੇਸ਼ਤਾ,ਮਹਿਮਾ | ਕਰਕੇ |

| ਜੈਸੇ | ਚੀਲ | ਪੰਛੀਨ | ਮੈ | ਉਡਤ | ਅਕਾਸ਼ਚਾਰੀ |
|---|---|---|---|---|---|
| ਜਿਵੇਂ | ਇਲ੍ਹ,ਬਾਜ ਵਰਗਾ ਪੰਛੀ | ਪੰਛੀਆਂ | ਵਿਚ | ਉਡਦਾ ਹੋਇਆ | ਅਕਾਸ਼ ਵਿਚ ਉਡਣ ਵਾਲਾ |

| ਹੇਰੇ | ਮ੍ਰਿਤ | ਪਿੰਜਰਨ | ਊਚੈ | ਮਤੁ | ਪਾਈ | ਕੈ। |
|---|---|---|---|---|---|---|
| ਤਲਾਸ਼ਣਾ,ਢੂੰਡਣਾ | ਮਰੇ ਹੋਏ | ਪਿੰਜਰਾਂ ਨੂੰ | ਉੱਚਾ,ਉੱਤਮ | ਬੁੱਧੀ,ਅਕਲ | ਪ੍ਰਾਪਤ ਕਰਕੇ | |

| ਜੈਸੇ | ਗਾਇਬੋ | ਬਜਾਇਬੋ | ਸੁਨਾਇਬੋ | ਨ | ਕਛੂ | ਤੈਸੇ |
|---|---|---|---|---|---|---|
| ਜਿਵੇਂ | ਗਾਉਣਾ | ਬਜਾਉਣ ਦੀ ਕ੍ਰਿਆ | ਸੁਣਾਉਣਾ | ਨਹੀਂ | ਕੁਝ | ਉਸੇ ਤਰ੍ਹਾਂ |

| ਗੁਰ | ਉਪਦੇਸ | ਬਿਨਾ | ਧ੍ਰਿਗ | ਚਤੁਰਾਈ | ਕੈ॥੬੩੧॥ |
|---|---|---|---|---|---|
| ਧਰਮ ਉਪਦੇਸ਼ਕ | ਸਿਖਿਆ,ਸਿੱਧਾਂਤ | ਬਗੈਰ | ਲਾਹਨਤ | ਹੁਸ਼ਿਆਰੀ,ਸਿਆਣਪ | ਨੂੰ |

| **ਜੈਸੇ** | **ਪਾਂਚੋ** | **ਤਤ** | **ਬਿਖੈ** | **ਬਸੁਧਾ** | **ਨਵਨ** | **ਮਨ** |
|---|---|---|---|---|---|---|
| ਜਿਵੇਂ | ਪੰਜ ਤੱਤ (ਮਿੱਟੀ,ਹਵਾ,ਪਾਣੀ,ਅਗਨੀ,ਆਕਾਸ਼) | | ਵਿਚ | ਧਰਤੀ,ਪ੍ਰਿਥਵੀ | ਨੀਵਾਂ | ਚਿਤ,ਜੀਅ |

| **ਤਾਮੈ** | **ਨ** | **ਉਤਪਤ** | **ਹੁਇ** | **ਸਮਾਤ** | **ਸਭ** | **ਤਾਹੀ** | **ਮੈ।** |
|---|---|---|---|---|---|---|---|
| ਉਸ ਵਿਚ | ਨਹੀਂ | ਪੈਦਾ ਹੋਣਾ | ਹੋਵੇ | ਲੀਨ ਹੋ ਜਾਣਾ | ਸਾਰੇ | ਉਸ | ਵਿਚ |

| **ਜੈਸੇ** | **ਪਾਂਚੋ** | **ਆਂਗੁਰੀ** | **ਮੈ** | **ਸੂਖਮ** | **ਕਨੂੰਗ੍ਰੀਆ** | **ਹੈ** |
|---|---|---|---|---|---|---|
| ਜਿਵੇਂ | ਪੰਜ | ਉਂਗਲੀ | ਵਿਚ | ਬਹੁਤ ਛੋਟਾ | ਚੀਚੀ ਉਂਗਲੀ | ਹੋਣ ਦੀ ਕ੍ਰਿਆ |

| **ਕੰਚਨ** | **ਖਚਤ** | **ਨਗ** | **ਸੋਭਤ** | **ਹੈ** | **ਵਾਹੀ** | **ਮੈ।** |
|---|---|---|---|---|---|---|
| ਸੋਨਾ | ਜੜੀ ਹੋਈ | ਨਗੀਨਾ,ਰਤਨ | ਸੁੰਦਰ ਲਗਣਾ | ਹੋਣ ਦੀ ਕ੍ਰਿਆ | ਉਸੇ | ਵਿਚ |

| **ਜੈਸੇ** | **ਨੀਚ** | **ਜੋਨ** | **ਗਨੀਅਤ** | **ਅਤਿ** | **ਮਾਖੀ** | **ਕ੍ਰਿਮ** |
|---|---|---|---|---|---|---|
| ਜਿਵੇਂ | ਨੀਵਾਂ | ਜੂਨ,ਯੋਨੀ ਤੋਂ ਉਤਪੰਨ ਹੋਣ ਦਾ ਭਾਵ | ਗਿਣੇ ਜਾਂਦੇ ਹਨ | ਬਹੁਤ | ਸ਼ਹਿਦ ਦੀ ਮੱਖੀ | ਕੀੜਾ |

| **ਹੀਰ** | **ਚੀਰ** | **ਮਧੁ** | **ਉਪਜਤ** | **ਸੁਖ** | **ਜਾਹੀ** | **ਮੈ।** |
|---|---|---|---|---|---|---|
| ਮੋਤੀ | ਕਪੜੇ | ਮਧੂ,ਸ਼ਹਿਦ | ਪੈਦਾ ਹੋਣਾ | ਆਨੰਦ,ਚੈਨ | ਜਿਨ੍ਹਾਂ | ਵਿਚ |

| **ਤੈਸੇ** | **ਰਵਿਦਾਸ** | **ਨਾਮਾ** |
|---|---|---|
| ਉਸੇ ਤਰ੍ਹਾਂ | ਰਵਿਦਾਸ ਭਗਤ | ਭਗਤ ਨਾਮਦੇਵ ਜੀ |

| **ਬਿਦਰ** | **ਕਬੀਰ** | **ਭਏ** |
|---|---|---|
| ਰਾਜਾ ਵਚਿਤਰ ਬੀਰਜ ਦੀ ਟਹਿਲਣ ਸੁਦੇਸ਼ਨਾ ਤੋਂ ਰਿਸ਼ੀ ਬਿਆਸ ਦੇ ਦੁਆਰਾ ਨਿਯੋਗ ਵਿਧੀ ਰਾਹੀ ਪੈਦਾ ਹੋਏ | ਭਗਤੀ ਲਹਿਰ ਦੇ ਮਹਾਨ ਸੰਤ | ਹੋ ਗਏ ਹਨ |

| **ਹੀਨ** | **ਜਾਤ** | **ਊਚ** | **ਪਦ** | **ਪਾਏ** | **ਸਭ** | **ਕਾਹੀ** | **ਮੈ॥੬੩੨॥** |
|---|---|---|---|---|---|---|---|
| ਅਨਾਦਰ,ਹੀਣਤਾ | ਜਾਤੀ,ਕੁਲ | ਉੱਚਾ,ਉੱਤਮ | ਸਥਾਨ | ਪ੍ਰਾਪਤ ਕੀਤਾ | ਸਾਰੇ | ਕੁਝ | ਵਿਚ |

| **ਜੈਸੇ** | **ਰੋਗ** | **ਰੋਗੀ** | **ਕੋ** | **ਦਿਖਾਈਐ** | **ਨ** | **ਬੈਦ** | **ਪ੍ਰਤਿ** |
|---|---|---|---|---|---|---|---|
| ਜਿਵੇਂ | ਬੀਮਾਰੀ | ਬੀਮਾਰ,ਮਰੀਜ਼ | ਦਾ,ਦੀ,ਦੇ | ਦੂਸਰੇ ਨੂੰ ਦਿਖਾਲੀਏ | ਨਹੀਂ | ਰੋਗ ਦੂਰ ਕਰਨ ਵਾਲਾ | ਨੂੰ |

| **ਬਿਨ** | **ਉਪਚਾਰ** | **ਛਿਨ** | **ਛਿਨ** | **ਹੁਇ** | **ਅਸਾਧ** | **ਜੀ।** |
|---|---|---|---|---|---|---|
| ਬਗੈਰ | ਇਲਾਜ | ਅੱਖ ਦੀ ਚਮਕ ਜਿਨਾਂ ਸਮਾਂ | ਖਿਨ | ਹੋਵੇ | ਲਾਇਲਾਜ਼ ਰੋਗ | ਸਨਮਾਨ ਸੂਚਕ ਸ਼ਬਦ |

| **ਜੈਸੇ** | **ਰਿਨ** | **ਦਿਨਦਿਨ** | **ਉਦਮ** | **ਅਦਿਆਉ** | **ਬਿਨ** |
|---|---|---|---|---|---|
| ਜਿਵੇਂ | ਕਰਜ਼ਾ,ਉਧਾਰ | ਦਿਨੋਦਿਨ,ਪ੍ਰਤੀ ਦਿਨ | ਯਤਨ | ਕਰਜ਼ ਦਾ ਚਕਾਉਣਾ | ਬਿਨਾਂ,ਬਗੈਰ |

| **ਮੂਲ** | **ਔ** | **ਬਿਆਜ** | **ਬਢੈ,** | **ਉਪਜੈ** | **ਬਿਆਧ** | **ਜੀ।** |
|---|---|---|---|---|---|---|
| ਵਿਆਜ ਤੇ ਦਿੱਤੀ ਅਸਲ ਰਕਮ | ਅਤੇ | ਸੂਦ,ਵਿਆਜ | ਵਧ ਜਾਂਦਾ | ਵਧਣਾ | ਦੁੱਖ,ਕਲੇਸ਼ | ਸਨਮਾਨ ਸੂਚਕ ਸ਼ਬਦ |

| **ਜੈਸੇ** | **ਸਤ੍ਰ** | **ਸਾਸਨਾ** | **ਸੰਗ੍ਰਾਮੁ** | **ਕਰਿ** | **ਸਾਧੇ** | **ਬਿਨ** |
|---|---|---|---|---|---|---|
| ਜਿਵੇਂ | ਦੁਸ਼ਮਣ | ਸਜ਼ਾ ਦੇਣੀ | ਲੜਾਈ | ਕਰਕੇ | ਸਾਧਣਾ,ਠੀਕ ਕਰਨਾ | ਬਿਨਾਂ |

| **ਪਲ** | **ਪਲ** | **ਪ੍ਰਬਲ** | **ਹੁਇ** | **ਕਰਤ** | **ਉਪਾਧ** | **ਜੀ।** |
|---|---|---|---|---|---|---|
| ੨੪ ਸੈਕਿੰਡ ਦਾ ਸਮਾਂ | ਛਿਨ | ਤਾਕਤਵਾਰ | ਹੋਵੇ | ਕਰਦਾ ਹੈ | ਫ਼ਸਾਦ | ਸਨਮਾਨ ਸੂਚਕ ਸ਼ਬਦ |

| **ਜਤੌਂ ਜਤੌਂ** | **ਭੀਜੈ** | **ਕਾਮਰੀ** | **ਤਤੌਂ ਤਤੌਂ** | **ਭਾਰੀ ਹੋਤ** | **ਜਾਤ** |
|---|---|---|---|---|---|
| ਜਿਵੇਂ ਜਿਵੇਂ | ਭਿੱਜਦੀ ਹੈ | ਛੋਟੀ ਕੰਬਲੀ | ਤਿਵੇਂ ਤਿਵੇਂ | ਵਜ਼ਨਦਾਰ ਹੋਵਤ ਦਾ ਸੰਖੇਪ | ਜਾਂਦਾ |

| **ਬਿਨ** | **ਸਤਿਗੁਰ** | **ਉਰ** | **ਬਸੈ** | **ਅਪਰਾਧ** | **ਜੀ॥੬੩੩॥** |
|---|---|---|---|---|---|
| ਬਿਨਾਂ | ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਹਿਰਦਾ | ਵਸਦੇ ਹਨ | ਪਾਪ,ਜੁਰਮ | ਸਨਮਾਨ ਸੂਚਕ ਸ਼ਬਦ |

| **ਜੈਸੇ** | **ਕੇਲਾ** | **ਬਸਤ** | **ਬਬੂਰ** | **ਕੈ** | **ਨਿਕਟ,** | **ਤਾਂਹਿ** |
|---|---|---|---|---|---|---|
| ਜਿਵੇਂ | ਕੇਲੇ ਦਾ ਦਰਖਤ | ਵਸਦੇ ਹਨ | ਕਿੱਕਰ ਦਾ ਦਰਖਤ | ਦਾ,ਦੀ,ਦੇ | ਨਜ਼ਦੀਕ | ਉਸ ਨੂੰ |

| **ਸਾਲਤ** | **ਹੈਂ** | **ਸੂਰੈਂ** | **,ਆਪਾ** | **ਸਕੈ** | **ਨ** | **ਬਚਾਇ** | **ਜੀ।** |
|---|---|---|---|---|---|---|---|
| ਪੱਛਣਾ,ਛੇਦ ਕਰਨਾ | ਹੋਣ ਦੀ ਕ੍ਰਿਆ | ਕੰਡੇ,ਸੂਲਾਂ | ਆਪਣਾ ਆਪ | ਸਕਣਾ | ਨਹੀਂ | ਬਚਾਉਣਾ | ਸਨਮਾਨ ਸੂਚਕ ਸ਼ਬਦ |

| **ਜੈਸੇ** | **ਪਿੰਜਰੀ** | **ਮੈ** | **ਸੂਆ** | **ਪੜਤ** | **ਗਾਥਾ** | **ਅਨੇਕ** |
|---|---|---|---|---|---|---|
| ਜਿਵੇਂ | ਛੋਟਾ ਪਿੰਜਰਾ | ਵਿਚ | ਤੋਤਾ | ਪੜ੍ਹਦਾ ਹੈ | ਬਚਨ,ਗਲਾਂ | ਬਹੁਤ ਸਾਰੇ |

| **ਦਿਨ ਪ੍ਰਤਿ** | **ਹੇਰਤਿ** | **ਬਿਲਾਈ** | **ਅੰਤਿ** | **ਖਾਇ** | **ਜੀ।** |
|---|---|---|---|---|---|
| ਹਰ ਰੋਜ਼ | ਦੇਖਣਾ | ਬਿੱਲੀ | ਅਖ਼ੀਰ | ਖਾ ਲੈਂਦਾ | ਸਨਮਾਨ ਸੂਚਕ ਸ਼ਬਦ |

| **ਜੈਸੇ** | **ਜਲ** | **ਅੰਤਰ** | **ਮੁਦਤ** | **ਮਨ** | **ਹੋਤ** | **ਮੀਨ** |
|---|---|---|---|---|---|---|
| ਜਿਵੇਂ | ਪਾਣੀ | ਅੰਦਰ | ਪ੍ਰਸੰਨਿਤ | ਚਿਤ,ਜੀਅ | ਹੋਵਤ ਦਾ ਸੰਖੇਪ | ਮੱਛੀ |

| **ਮਾਸ** | **ਲਪਟਾਇ** | **ਲੇਤ** | **ਬਨਛੀ** | **ਲਗਾਇ** | **ਜੀ।** |
|---|---|---|---|---|---|
| ਮੀਟ | ਲਿਪਟ ਜਾਂਦਾ | ਪ੍ਰਾਪਤ ਕਰਦਾ ਹੈ | ਮੱਛੀ ਫੜਨ ਵਾਲੀ ਬਾਂਸ ਦੀ ਸੋਟੀ ਜਿਸ ਅੱਗੇ ਡੋਰੀ ਲਗੀ ਹੁੰਦੀ ਹੈ | ਲਗਾ ਕੇ | ਸਨਮਾਨ ਸੂਚਕ ਸ਼ਬਦ |

| **ਬਿਨ** | **ਸਤਿਗੁਰ** | **ਸਾਧ** | **ਮਿਲਤ** | **ਅਸਾਧ** | **ਸੰਗਿ** |
|---|---|---|---|---|---|
| ਬਿਨਾਂ,ਬਗੈਰ | ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਮਹਾਤਮਾ | ਮਿਲਣ ਨਾਲ | ਦੁਸ਼ਟ | ਮੇਲ ਨਾਲ ਰਹਿਣਾ |

| **ਅੰਗ** | **ਅੰਗ** | **ਦੁਰਮਤਿ** | **ਗਤਿ** | **ਪ੍ਰਗਟਾਇ** | **ਜੀ॥੬੩੪॥** |
|---|---|---|---|---|---|
| ਭਾਗ(ਸਰੀਰ ਦਾ) | ਭਾਗ | ਭੈੜੀ ਮਤ | ਦਸ਼ਾ,ਅਵਸਥਾ | ਉਤਪੰਨ ਹੁੰਦਾ | ਸਨਮਾਨ ਸੂਚਕ ਸ਼ਬਦ |

| **ਕੋਟਿ** | **ਪਰਕਾਰ** | **ਨਾਰ** | **ਸਾਜੈ** | **ਜਉ** | **ਸਿੰਗਾਰ** | **ਚਾਰੁ** |
|---|---|---|---|---|---|---|
| ਕਰੋੜਾਂ | ਕਿਸਮਾਂ,ਤਰ੍ਹਾਂ ਦੇ | ਪਤਨੀ | ਸਜਾਵੇ | ਜੇਕਰ | ਗਹਿਣੇ ਪਾ ਕੇ ਕੀਤਾ ਆਲੰਕਰਣ | ਸੁੰਦਰ |

| **ਬਿਨੁ** | **ਭਰਤਾਰ** | **ਭੇਟੈ** | **ਸੁਤ** | **ਨ** | **ਖਿਲਾਇ** | **ਹੈ।** |
|---|---|---|---|---|---|---|
| ਬਿਨਾਂ | ਪਤੀ | ਮਿਲਣ ਤੋਂ(ਬਿਨਾਂ) | ਪੁੱਤਰ | ਨਹੀਂ | ਖਿਡਾਉਣਾ(ਬੱਚੇ ਨੂੰ) | ਹੋਣ ਦੀ ਕ੍ਰਿਆ |

| **ਸਿੰਚੀਐ** | **ਸਲਿਲ** | **ਨਿਸ** | **ਬਾਸੁਰ** | **ਬਿਰਖ** | **ਮੂਲ** |
|---|---|---|---|---|---|
| ਪਾਣੀ ਦੇਈਏ | ਪਾਣੀ | ਰਾਤ | ਦਿਨ | ਦਰਖਤ | ਜੜ੍ਹ,ਕਿਸੇ ਬੂਟੇ ਦਾ ਜਮੀਨ ਵਿਚਲਾ ਹਿੱਸਾ |

| **ਫਲ** | **ਨ** | **ਬਸੰਤ** | **ਬਿਨ** | **ਤਾਸੁ** | **ਪ੍ਰਗਟਾਇ** | **ਹੈ।** |
|---|---|---|---|---|---|---|
| ਫੁੱਲ | ਨਹੀਂ | ਬਸੰਤ ਰੁੱਤ | ਬਿਨਾਂ | ਉਸ ਨੂੰ | ਉਤਪੰਨ ਹੁੰਦਾ | ਹੋਣ ਦੀ ਕ੍ਰਿਆ |

| **ਸਾਵਨ** | **ਸਮੈ** | **ਕਿਸਾਨ** | **ਖੇਤ** | **ਜੋਤ** | **ਬੀਜ** | **ਬੋਵੈ** |
|---|---|---|---|---|---|---|
| ਬਿਕ੍ਰਮੀ ਸੰਮਤ ਦਾ ਪੰਜਵਾਂ ਮਹੀਨਾ | ਮੌਕਾ,ਅਵਸਰ | ਖੇਤੀ ਕਰਨ ਵਾਲਾ | ਪੈਲੀ | ਵਾਹ ਕੇ | ਉਹ ਦਾਣੇ ਜਿਸਤੋਂ ਪੌਦਿਆਂ ਦਾ ਅੰਕੁਰ ਉੱਗਦਾ ਹੈ | ਬੀਜਦਾ |

| **ਬਰਖਾ** | **ਬਿਹੂਨ** | **ਕਤ** | **ਨਾਜ** | **ਨਿਪਜਾਇ** | **ਹੈ।** |
|---|---|---|---|---|---|
| ਬਾਰਸ਼,ਮੀਂਹ | ਬਿਨਾਂ | ਕਿਵੇਂ | ਅਨਾਜ,ਅੰਨ | ਪੈਦਾ ਹੋਏਗਾ | ਹੋਣ ਦੀ ਕ੍ਰਿਆ |

| **ਅਨਿਕ** | **ਪ੍ਰਕਾਰ** | **ਭੇਖ** | **ਧਾਰਿ** | **ਪ੍ਰਾਨੀ** | **ਭ੍ਰਮੈ** | **ਭੂਮ** |
|---|---|---|---|---|---|---|
| ਬਹੁਤ ਸਾਰੇ | ਕਿਸਮਾਂ ਦੇ | ਵਿਚਾਰਧਾਰਾ | ਧਾਰ ਕੇ | ਮਨੁੱਖ | ਘੁੰਮਦਾ ਰਹਿੰਦਾ ਹੈ | ਧਰਤੀ |

| **ਬਿਨ** | **ਗੁਰ** | **ਉਰਿ** | **ਗਜਾਨ** | **ਦੀਪ** | **ਨ** | **ਜਗਾਇ** | **ਹੈ॥੬੩੫॥** |
|---|---|---|---|---|---|---|---|
| ਬਿਨਾਂ | ਧਰਮ ਉਪਦੇਸ਼ਕ | ਹਿਰਦਾ | ਪਰਮਾਤਮ ਗਿਆਨ | ਦੀਵਾ | ਨਹੀਂ | ਰੌਸ਼ਨ ਹੋਣਾ | ਹੋਣ ਦੀ ਕ੍ਰਿਆ |

| **ਜੈਸੇ** | **ਨੀਰ** | **ਖੀਰ** | **ਅੰਨ** | **ਭੋਜਨ** | **ਖੁਵਾਇ** | **ਅੰਤਿ** |
|---|---|---|---|---|---|---|
| ਜਿਵੇਂ | ਪਾਣੀ,ਜਲ | ਦੁੱਧ | ਅਨਾਜ | ਖਾਣ ਸਮੱਗਰੀ | ਖੁਆ ਕੇ | ਅਖ਼ੀਰ |

| **ਗਰੋ** | **ਕਾਟਿ** | **ਮਾਰਤ** | **ਹੈ** | **ਅਜਾ** | **ਸੂਨ** | **ਕਉ।** |
|---|---|---|---|---|---|---|
| ਗਲਾ,ਗਰਦਨ | ਕੱਟ ਕੇ | ਮਾਰ ਦਿੰਦੇ ਹਨ | ਹੋਣ ਦੀ ਕ੍ਰਿਆ | ਬਕਰੀ | ਬੱਚਾ | ਨੂੰ |

| **ਜੈਸੇ** | **ਬਹੁ** | **ਭਾਰ** | **ਡਾਰੀਅਤ** | **ਲਘੁ** | **ਨੌਕਾ** | **ਮਾਹਿ** |
|---|---|---|---|---|---|---|
| ਜਿਵੇਂ | ਬਹੁਤ,ਜਿਆਦਾ | ਬੋਝ,ਵਜਨ | ਲੱਦੀਏ | ਛੋਟਾ | ਕਿਸ਼ਤੀ | ਵਿਚ |

| **ਬੂਡਤ** | **ਹੈ** | **ਮਾਝਧਾਰ** | **ਪਾਰ** | **ਨ** | **ਗਵਨ** | **ਕਉ।** |
|---|---|---|---|---|---|---|
| ਡੁੱਬ ਜਾਂਦੀ ਹੈ | ਹੋਣ ਦੀ ਕ੍ਰਿਆ | ਸਮੁੰਦਰ | ਦੂਸਰੇ ਪਾਸੇ | ਨਹੀਂ | ਯਾਤਰਾ | ਨੂੰ |

| | | | | | |
|---|---|---|---|---|---|
| **ਜੈਸੇ** | **ਬੁਰਨਾਰਿ** | **ਧਾਰਿ** | **ਭਰਨ** | **ਸਿੰਗਾਰ** | **ਤਨਿ** |
| ਜਿਵੇਂ | ਭੈੜੀ ਔਰਤ | ਧਾਰ ਕੇ,ਪਹਿਨ ਕੇ | ਗਹਿਣੇ | ਗਹਿਣੇ ਪਾ ਕੇ ਕੀਤਾ ਆਲੰਕਰਣ | ਸਰੀਰ |

| | | | | | | |
|---|---|---|---|---|---|---|
| **ਆਪਿ** | **ਆਮੈ** | **ਅਰਪਤ** | **ਚਿੰਤਾ** | **ਕੈ** | **ਭਵਨ** | **ਕਉ।** |
| ਖੁਦ | ਰੋਗ,ਪੀੜਾ | ਸੌਂਪ ਦੇਣਾ | ਗਮ,ਫਿਕਰ | ਦਾ,ਦੀ,ਦੇ | ਘਰ | ਨੂੰ |

| | | | | | |
|---|---|---|---|---|---|
| **ਤੈਸੇ** | **ਹੀ** | **ਅਧਰਮ ਕਰਮ** | **ਕੈ** | **ਅਧਰਮ** | **ਨਰ** |
| ਉਸੇ ਤਰ੍ਹਾਂ | ਨਿਸਚੇ ਸੂਚਕ ਸ਼ਬਦ | ਪਾਪ ਕੰਮ | ਕਰਕੇ | ਪਾਪ | ਮਨੁੱਖ |

| | | | | |
|---|---|---|---|---|
| **ਮਰਤ** | **ਅਕਾਲ** | **ਜਮਲੋਕਹਿ** | **ਰਵਨ** | **ਕਉ॥੬੩੬॥** |
| ਮਰਦੇ ਹਨ | ਬਿਨਾਂ ਸਮਾਂ ਆਏ | ਯਮਲੋਕ ਨੂੰ | ਕੂਚ ਕਰਨ ਤੋਂ ਭਾਵ | ਨੂੰ |

| | | | | | |
|---|---|---|---|---|---|
| **ਜੈਸੇ** | **ਪਾਕਸਾਲਾ** | **ਬਾਲਾ** | **ਬਿੰਜਨ** | **ਅਨੇਕ** | **ਰਚੈ** |
| ਜਿਵੇਂ | ਰਸੋਈ ਘਰ | ਔਰਤ,ਨਾਰੀ | ਪਕਵਾਨ | ਬਹੁਤ ਸਾਰੇ | ਬਣਾਉਂਦੀ ਹੈ |

| | | | | | |
|---|---|---|---|---|---|
| **ਛੁਅਤ** | **ਅਪਾਵਨ** | **ਛਿਨਕ** | **ਛੋਤ** | **ਲਾਗ** | **ਹੈ।** |
| ਛੂਹਣ ਨਾਲ | ਅਪਵਿੱਤਰ | ਇਕ ਛਿਨ | ਛੂਤ,ਭਿੱਟ | ਲਗ ਜਾਂਦੀ ਹੈ(ਭਿੱਟ ਆਦਿ) | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਜੈਸੇ** | **ਤਨ** | **ਸਾਜਤ** | **ਸਿੰਗਾਰ** | **ਨਾਰਿ** | **ਆਨੰਦ** | **ਕੈ** |
| ਜਿਵੇਂ | ਸਰੀਰ | ਸੰਵਾਰ ਕੇ | ਗਹਿਣੇ ਪਾ ਕੇ ਕੀਤਾ ਆਲੰਕਰਣ | ਪਤਨੀ | ਖੁਸ਼ੀ,ਪ੍ਰਸੰਨਤਾ | ਕਰਕੇ |

| | | | | | |
|---|---|---|---|---|---|
| **ਪੁਹਪਵੰਤੀ** | **ਹ੍ਵੈ** | **ਪ੍ਰਿਯਾ** | **ਸਿਹਜਾ** | **ਤਿਆਗ** | **ਹੈ।** |
| ਰੱਜ਼ ਸਲ੍ਹਾ ਇਸਤ੍ਰੀ | ਹੋਣਾ | ਪਿਆਰੇ ਪਤੀ, ਪ੍ਰੀਤਮ | ਸੇਜ਼,ਬਿਸਤਰ | ਛੱਡ ਦਿੰਦਾ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਜੈਸੇ** | **ਗ੍ਰਭਧਾਰ** | **ਨਾਰਿ** | **ਜਤਨ** | **ਕਰਤ** | **ਨਿਤ** |
| ਜਿਵੇਂ | ਗਰਭ ਧਾਰ ਕੇ | ਪਤਨੀ | ਯਤਨ,ਕੋਸ਼ਿਸ਼ | ਕਰਦਾ ਹੈ | ਹਰ ਰੋਜ਼ |

| | | | | | |
|---|---|---|---|---|---|
| **ਮਲਮੈ** | **ਗਰਭ** | **ਛੇਦ** | **ਖੇਦ** | **ਨਿਹਭਾਗ** | **ਹੈ।** |
| ਮਲਮਈ,ਲਹੂ ਵਹਿਣਾ<br>ਸ਼ੁਰੂ ਹੋ ਜਾਦਾ | ਪੇਟ ਵਿਚ ਬੱਚਾ ਹੋਣਾ | ਨਸ਼ਟ | ਦੁਖ | ਜਿਸਦੇ ਭਾਗ ਚੰਗੇ<br>ਨਾ ਹੋਵੇ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਤੈਸੇ** | **ਸੀਲ** | **ਸੰਜਮ** | **ਜਨਮ** | **ਪਰਜੰਤ** | **ਕੀਜੈ** |
| ਉਸੇ ਤਰ੍ਹਾਂ | ਉਤਮ ਸੁਭਾਅ | ਰੋਕ,ਸੰਕੋਚ | ਜੀਵਨ | ਤਕ,ਤੀਕ | ਕਰਦਾ ਹੈ |

| | | | | | | | |
|---|---|---|---|---|---|---|---|
| **ਤਨਕ** | **ਹੀ** | **ਪਾਪ** | **ਕੀਏ** | **ਤੂਲ** | **ਮੈ** | **ਬਜਾਗ** | **ਹੈ॥੬੩੭॥** |
| ਥੋੜ੍ਹਾ ਜਿਹਾ | ਨਿਸਚੇ ਸੂਚਕ | ਗੁਨਾਹ | ਕਰਨ ਨਾਲ<br>ਸ਼ਬਦ | ਰੂੰ | ਵਿਚ | ਭਿਆਨਕ ਅੱਗ | ਹੋਣ ਦੀ ਕ੍ਰਿਆ |

| | | | | | | | |
|---|---|---|---|---|---|---|---|
| **ਚੀਕਨੇ** | **ਕਲਸ** | **ਪਰ --** | **ਜੈਸੇ** | **ਨਾ** | **ਟਿਕਤ** | **ਬੂੰਦ** | |
| ਚੀਕਣੇ,ਥਿੰਦੇ | ਘੜਾ | ਉੱਪਰ,ਉੱਤੇ | ਜਿਵੇਂ | ਨਹੀਂ | ਟਿਕਦੀ,ਠਹਿਰਦੀ | ਤੁਪਕਾ,ਕਤਰਾ | |

| | | | | | | | |
|---|---|---|---|---|---|---|---|
| **ਕਾਲਰ** | **ਮੈਂ** | **ਪਰੇ** | **ਨਾਜ** | **ਨਿਪਜੈ** | **ਨ** | **ਖੇਤ** | **ਜੀ।** |
| ਬੰਜਰ | ਵਿਚ | ਪਿਆਂ,ਡਿਗਿਆਂ | ਅਨਾਜ | ਪੈਦਾ ਹੁੰਦਾ ਹੈ | ਨਹੀਂ | ਪੈਲੀ | ਸਨਮਾਨ ਸੂਚਕ ਸ਼ਬਦ |

| | | | | | | |
|---|---|---|---|---|---|---|
| **ਜੈਸੇ** | **ਧਰਿ** | **ਪਰ** | **ਤਰੁ** | **ਸੇਬਲ** | **ਅਫਲ** | **ਅਰੁ** |
| ਜਿਵੇਂ | ਧਰਤੀ,ਜਮੀਨ | ਉੱਪਰ,ਉੱਤੇ | ਦਰਖਤ | ਸਿੰਬਲ ਦਾ ਦਰਖਤ | ਬਿਨਾਂ ਫਲ | ਅਤੇ |

| | | | | | | |
|---|---|---|---|---|---|---|
| **ਬਿਖਿਆ** | **ਬਿਰਖ** | **ਫਲੇ** | **ਜਗੁ** | **ਦੁਖ** | **ਦੇਤ** | **ਜੀ।** |
| ਜ਼ਹਿਰੀਲਾ | ਦਰਖਤ | ਫਲ ਕੇ | ਜਗਤ,ਸੰਸਾਰ | ਕਸ਼ਟ,ਔਖ | ਪ੍ਰਦਾਨ ਕਰਦਾ | ਸਨਮਾਨ ਸੂਚਕ ਸ਼ਬਦ |

| | | | | | | |
|---|---|---|---|---|---|---|
| **ਚੰਦਨ** | **ਸੁਬਾਸ** | **ਬਾਂਸ** | | **ਬਾਸ** | **ਬਾਸ** | **ਬਾਸੀਐ ਨਾ** |
| ਚੰਦਨ ਦਾ ਦਰਖਤ | ਖੁਸ਼ਬੂ | ਵੰਝ ਇਕ ਗੰਢਾਂ ਵਾਲਾ ਡੰਡੇਦਾਰ ਪੌਦਾ | | ਰਹਿਕੇ | ਰਹਿਕੇ | ਵਸ ਜਾਂਦੀ ਨਹੀਂ |
| **ਪਵਨ** | **ਗਵਨ** | **ਮਲ** | **ਮੂਤਤਾ** | | **ਸਮੇਤ** | **ਜੀ।** |
| ਪਉਣ,ਹਵਾ | ਵਗਣਾ(ਪਾਣੀ ਦਾ) | ਗੰਦ,ਮੈਲਾ | ਮੂਤ੍ਰ,ਪੇਸ਼ਾਬ,ਮੂਤ | | ਨਾਲ | ਸਨਮਾਨ ਸੂਚਕ ਸ਼ਬਦ |

| | | | | | | |
|---|---|---|---|---|---|---|
| **ਗੁਰ** | **ਉਪਦੇਸ** | **ਪਰਵੇਸ** | **ਨ** | **ਮੋ** | **ਰਿਦੈ** | **ਭਿਦੇ** |
| ਧਰਮ ਉਪਦੇਸ਼ਕ | ਸਿੱਖਿਆ,ਸਿੱਧਾਂਤ | ਅੰਦਰ ਆਉਣਾ | ਨਹੀਂ | ਮੇਰੇ | ਹਿਰਦੇ ਵਿਚ | ਵਿਨ੍ਹ ਕੇਛੇਦ ਕੇ |

| | | | | | | |
|---|---|---|---|---|---|---|
| **ਜੈਸੇ** | **ਮਾਨੋ** | **ਸ੍ਵਾਂਤਿਬੂੰਦ** | **ਅਹਿ** | **ਮੁਖ** | **ਲੇਤ** | **ਜੀ॥੬੩੮॥** |
| ਜਿਵੇਂ | ਮੰਨ ਲਉ ਜਿਵੇਂ | ਪੁਰਾਣਾਂ ਅਨੁਸਾਰ ੨੭ ਨਛੱਤਰਾਂ ਵਿਚੋਂ ੧੫ਵੇਂ ਸ਼ੁਭ ਨਛੱਤਰ ਵਿਚ ਵਰੀਆਂ ਹੋਈਆਂ ਬੂੰਦਾਂ | ਸੱਪ | ਮੂੰਹ | ਲੈਂਦਾ ਹੈ | ਸਨਮਾਨ ਸੂਚਕ ਸ਼ਬਦ |

| | | | | | | |
|---|---|---|---|---|---|---|
| **ਚੰਦਨ** | **ਸਮੀਪ** | **ਬਸਿ** | **ਬਾਂਸ** | **ਮਹਿਮਾਂ** | **ਨ** | **ਜਾਨੀ** |
| ਚੰਦਨ ਦਾ ਦਰਖਤ | ਨਜਦੀਕ | ਵਸਦਿਆਂ ਹੋਇਆਂ | ਵੰਝ ਇਕ ਗੰਢਾਂ ਵਾਲਾ ਡੰਡੇਦਾਰ ਪੌਦਾ | ਵਡਿਆਈ | ਨਹੀਂ | ਜਾਣੀ,ਸਮਝੀ |

| | | | | | | | |
|---|---|---|---|---|---|---|---|
| **ਆਨ** | **ਦ੍ਰੁ _ਮ** | **ਦੂਰ** | **ਭਏ** | **ਬਾਸਨਾ** | **ਕੈ** | **ਬੋਹੇ** | **ਹੈ।** |
| ਦੂਸਰਾ | ਦਰਖਤ | ਫਾਸਲੇ ਤੇ,ਵਿੱਥ ਤੇ | ਹੁੰਦੇ ਹਨ | ਖੁਸ਼ਬੂ | ਕਰਕੇ | ਖੁਸ਼ਬੂਦਾਰ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਦਾਦਰ** | **ਸਰੋਵਰ** | **ਮੈਂ** | **ਜਾਨੈ** | **ਨ** | **ਕਮਲ** | **ਗਤਿ** |
| ਡੱਡੂ | ਤਲਾਬ | ਵਿਚ | ਜਾਣਦਾ,ਸਮਝਦਾ | ਨਹੀਂ | ਕੰਵਲ ਫੁੱਲ | ਵਡਿਆਈ,ਮਹਿਮਾ |

| | | | | | |
|---|---|---|---|---|---|
| **ਮਕਰੰਦ** | **ਕਰਿ** | **ਮਧਕਰ** | **ਹੀ** | **ਬਿਮੋਹੇ** | **ਹੈ।** |
| ਫੁੱਲਾਂ ਦਾ ਰਸ | ਕਾਰਨ | ਭੌਰਾ,ਭ੍ਰਮਰ | ਨਿਸਚੇ ਸੂਚਕ ਸ਼ਬਦ | ਮੋਹਿਤ | ਹੋਣ ਦੀ ਕ੍ਰਿਆ |

| **ਸੁਰਸਰੀ** | **ਬਿਖੈ** | **ਬਗ** | **ਜਾਨਜੋ** | **ਨ** | **ਮਰਮ** | **ਕਛੂ** |
|---|---|---|---|---|---|---|
| ਦੇਵਤਿਆਂ ਦੀ ਨਦੀ(ਗੰਗਾ) | ਵਿਚ | ਬਗਲਾ | ਜਾਣਿਆ,ਸਮਝਿਆ | ਨਹੀਂ | ਭੇਤ,ਰਾਜ਼ | ਕੁਝ |

| **ਆਵਤ** | **ਹੈ** | **ਜਾਤ੍ਰੀ** | **ਜੰਤ੍ਰ** | **ਜਾਤ੍ਰਾ** | **ਹੇਤ** | **ਸੋਹੇ** | **ਹੈ।** |
|---|---|---|---|---|---|---|---|
| ਆਉਣ ਦੀ ਕ੍ਰਿਆ | ਹੋਣ ਦੀ ਕ੍ਰਿਆ | ਯਾਤਰਾ ਕਰਨ ਵਾਲਾ | ਮਨੁੱਖ | ਯਾਤਰਾ | ਕਾਰਣ | ਸੁੰਦਰ ਲਗਣਾ | ਹੋਣ ਦੀ ਕ੍ਰਿਆ |

| **ਨਿਕਟ** | **ਬਸਤ** | **ਮਮ** | **ਗੁਰ** | **ਉਪਦੇਸ** | **ਹੀਨ** |
|---|---|---|---|---|---|
| ਨਜ਼ਦੀਕ,ਨੇੜੇ | ਵਸਦਿਆ ਹੋਇਆਂ | ਮੈਂ | ਧਰਮ ਉਪਦੇਸ਼ਕ | ਸਿੱਖਿਆ,ਸਿੱਧਾਂਤ | ਦੇ ਬਿਨਾਂ |

| **ਦੂਰ** | **ਹੀ** | **ਦਿਸੰਤਰ** | **ਉਰ** | **ਅੰਤਰ** | **ਲੈ** | **ਪੋਹੇ** | **ਹੈ॥੬੩੯॥** |
|---|---|---|---|---|---|---|---|
| ਫਾਸਲੇ ਤੇ ਨਿਸਚੇ ਸੂਚਕ ਸ਼ਬਦ | | ਪ੍ਰਦੇਸ ਹੋਰ ਦੇਸ | ਹਿਰਦਾ | ਚਿਤ ਵਿਚ | ਲੈਕੇ | ਪਰੋ ਲੈਂਦੇ ਹੋਣ ਦੀ ਕ੍ਰਿਆ | |

| **ਨਾਹਿਨ** | **ਅਨੂਪ** | **ਰੂਪ** | **ਚਿਤਵੈ** | **ਕਿਉ** | **ਚਿੰਤਾਮਣਿ** |
|---|---|---|---|---|---|
| ਨਹੀਂ | ਸਰਬੋਤਮ,ਅਤਿਸੁੰਦਰ | ਸੂਰਤ,ਸ਼ਕਲ | ਦੇਖੋ | ਕਿਵੇਂ | ਪੁਰਾਣਾਂ ਅਨੁਸਾਰ ਇਕ ਰਤਨ ਜੋ ਮਨਚਿਤਵੇ ਪਦਾਰਥ ਦਿੰਦਾ ਹੈ |

| **ਲੋਨੇ** | **ਹੈ** | **ਨ** | **ਲੋਇਨ** | **ਜੋ** | **ਲਾਲਨ** | **ਬਿਲੋਕੀਐ।** |
|---|---|---|---|---|---|---|
| ਸੁੰਦਰ,ਸਲੋਨੇ | ਹੋਣ ਦੀ ਕ੍ਰਿਆ | ਨਹੀਂ | ਅੱਖਾਂ | ਜੇਕਰ | ਪਿਆਰੇ ਪਤੀਦੇਵ ਨੂੰ | ਦੇਖ ਸਕਣਾ |

| **ਰਸਨਾ** | **ਰਸੀਲੀ** | **ਨਾਹਿ** | **ਬੇਨਤੀ** | **ਬਖਾਨਉ** | **ਕੈਸੇ** |
|---|---|---|---|---|---|
| ਜੀਭ | ਰਸਦਾਇਕ,ਆਨੰਦਦਾਇਕ | ਨਹੀਂ | ਅਰਜ਼,ਅਰਜੋਈ | ਵਰਣਨ ਕਰਾਂ | ਕਿਵੇਂ |

| **ਸੁਰਤਿ** | **ਨ** | **ਸ੍ਰਵਨਨੁ** | **ਬਚਨ** | **ਮਧੋਕੀਐ।** |
|---|---|---|---|---|
| ਸੋਝੀ,ਧਿਆਨ | ਨਹੀਂ | ਕੰਨਾਂ ਨਾਲ | ਬਾਣੀ,ਬੋਲ | ਮਿੱਠੇ,ਰਸਦਾਇਕ |

| **ਅੰਗ** | **ਅੰਗਹੀਨ** | **ਦੀਨ** | **ਕੈਸੇ** | **ਬਰ** | **ਮਾਲ** | **ਕਰਉ** |
|---|---|---|---|---|---|---|
| ਭਾਗ (ਸਰੀਰ ਦਾ) | ਅੰਗ ਵਿਹੂਣਾ | ਲਾਚਾਰ,ਬੇਬਸ | ਕਿਵੇਂ | ਚੰਗੀ,ਉੱਤਮ | ਮਾਲਾ,ਹਾਰ | ਕਰਾਂ (ਭਾਵ ਬਣਾਵਾਂ) |

| **ਮਸਤਕ** | **ਨਾਹਿ** | **ਭਾਗ** | **ਪ੍ਰਿਯ** | **ਪਗ** | **ਧੋਕੀਐ।** |
|---|---|---|---|---|---|
| ਮੱਥਾ | ਨਹੀਂ | ਚੰਗੀ ਕਿਸਮਤ | ਪਿਆਰੇ ਪਤੀ,ਪ੍ਰੀਤਮ | ਪੈਰ | ਧੋਵਾਂ,ਜਲ ਨਾਲ ਸਾਫ ਕਰਾਂ |

| **ਸੇਵਕ** | **ਸ੍ਰਭਾਵ** | **ਨਾਹਿ ,** | **ਪਹੁਚ** | **ਨ** | **ਸਕਉ** | **ਸੇਵ** |
|---|---|---|---|---|---|---|
| ਸ਼ਰਧਾਲੂ,ਭਗਤ | ਸੁਭਾਅ | ਨਹੀਂ | ਪੁਜਣਾ | ਨਹੀਂ | ਸਕਣਾ | ਨੌਕਰੀ |

| **ਨਾਹਿਨ** | **ਪ੍ਰਤੀਤ** | **ਪ੍ਰਭ** | **ਪ੍ਰਭਤਾ** | **ਸਮੋਕੀਐ॥੬੪੦॥** |
|---|---|---|---|---|
| ਨਹੀਂ | ਭਰੋਸਾ,ਵਿਸ਼ਵਾਸ਼ | ਮਾਲਕ,ਸੁਵਾਮੀ | ਵਡਿਆਈ,ਮਹੱਤਾ | ਇਕਮਿਕ ਕਰੀਏ,ਮਿਲਾਈਐ |

| **ਬੇਸ੍ਵਾ** | **ਕੇ** | **ਸਿੰਗਾਰ** | **ਬਿਭਚਾਰ** | **ਕੋ** | **ਨ** | **ਪਾਰਾਵਾਰ** |
|---|---|---|---|---|---|---|
| ਵੇਸਵਾ,ਕੰਜਰੀ | ਦੇ,ਦਾ,ਦੀ | ਗਹਿਣੇ ਪਾ | ਪਰਪੁਰਖ,ਰਮਣ | ਦਾ,ਦੀ,ਦੇ | ਨਹੀਂ | ਅੰਤ,ਸੀਮਾਵਾਂ |

ਕੇ ਕੀਤਾ ਆਲੰਕਰਣ ਦੀ ਹੱਦ

| **ਬਿਨ** | **ਭਰਤਾਰ** | **ਨਾਰਿ** | **ਕਾਕੀ** | **ਕੈ** | **ਬੁਲਾਈਐ।** |
|---|---|---|---|---|---|
| ਬਿਨਾਂ | ਪਤੀ | ਪਤਨੀ,ਵਿਆਹੁਤਾ | ਕਿਸਦੀ | ਕਰਕੇ | ਬੁਲਾਈਏ,ਸੱਦੀਏ |

| **ਬਗ** | **ਸੇਤ** | **ਗਾਤ** | **ਜੀਵ** | **ਘਾਤ** | **ਕਰਿ** | **ਖਾਤ** | **ਕੇਤੇ** |
|---|---|---|---|---|---|---|---|
| ਬਗਲਾ | ਸਫੈਦ,ਚਿੱਟਾ | ਸਰੀਰ | ਜਾਨਵਰ | ਹੱਤਿਆ,ਕੱਤਲ | ਕਰਕੇ | ਖਾਂਦਾ ਹੈ | ਕਿਤਨੇ ਹੀ,ਭਾਵ ਅਨੇਕਾਂ |

| **ਮੋਨ** | **ਗਹੇ,** | **ਧਜਾਨ** | **ਧਰੇ,** | **ਜੁਗਤ** | **ਨ** | **ਪਾਈਐ।** |
|---|---|---|---|---|---|---|
| ਚੁਪ,ਖਾਮੋਸ਼ | ਧਾਰੀ ਰੱਖਦੇ ਹਨ | ਸਮਾਧੀ,ਭਾਵ ਬਾਹਰਲੀ ਇਕਾਗਰਤਾ | ਧਰਨ ਦੁਆਰਾ | ਇਕੱਠ | ਨਹੀਂ | ਪ੍ਰਾਪਤ ਕਰ ਸਕਦਾ |

| **ਭਾਂਡ** | **ਕੀ** | **ਭੰਡਾਈ** | **ਬੁਰਵਾਈ** | **ਨ** | **ਕਹਿਤ** | **ਆਵੈ** |
|---|---|---|---|---|---|---|
| ਭੰਡ,ਨਕਲੀਆ | ਦਾ,ਦੀ,ਦੇ | ਭੰਡਾਂ ਦੀਆਂ ਅਸ਼ਲੀਲ ਹਰਕਤਾਂ | ਬੁਰਿਆਈ | ਨਹੀਂ | ਕਹਿਣ ਵਿਚ | ਆਉਣਾ |

| **ਅਤਿ** | **ਹੀ** | **ਢਿਠਾਈ,** | **ਸੁਕੁਚਤ** | **ਨ** | **ਲਜਾਈਐ।** |
|---|---|---|---|---|---|
| ਬਹੁਤ | ਨਿਸਚੇ ਸੂਚਕ ਸ਼ਬਦ | ਲੋਕ ਲਾਜ ਹੀਣਤਾ | ਲੱਜਾ ਆਉਣੀ | ਨਹੀਂ | ਸ਼ਰਮਸ਼ਾਰ ਹੁੰਦਾ |

| **ਤੈਸੇ** | **ਪਰ** | **ਤਨ** | **ਧਨ** | **ਦੂਖਨਾ** | **ਤ੍ਰਿਦੇਖ** | **ਮਮ** |
|---|---|---|---|---|---|---|
| ਉਸੇ ਤਰ੍ਹਾਂ | ਦੂਸਰੇ ਦੇ | ਸਰੀਰ | ਦੌਲਤ | ਨਿੰਦਿਆ | ਤਿੰਨ ਦੋਖ,ਤਿੰਨ ਰੋਗ | ਮੇਰੇ ਵਿਚ |

| **ਪਤਿਤ** | **ਅਨੇਕ** | **ਏਕ** | **ਰੋਮ** | **ਨ** | **ਪੁਜਾਈਐ॥੬੪੧॥** |
|---|---|---|---|---|---|
| ਨੀਚ,ਪਾਪੀ | ਬਹੁਤ ਸਾਰੇ | ਗਿਣਤੀ ਦਾ ਪਹਿਲਾਂ ਅੰਕ | ਸਰੀਰ ਦੇ ਵਾਲ | ਨਹੀਂ | ਪਹੁੰਚ ਸਕਦੀ |

| **ਜਾਕੈ** | **ਨਾਇਕਾ** | **ਅਨੇਕ** | **ਏਕ** | **ਸੇ** | **ਅਧਿਕ** | **ਏਕ** |
|---|---|---|---|---|---|---|
| ਜਿਸਦੇ | ਪਤਨੀ | ਬਹੁਤ ਸਾਰੇ | ਗਿਣਤੀ ਦਾ ਪਹਿਲਾਂ ਅੰਕ | ਤੋਂ | ਬਹੁਤ | ਗਿਣਤੀ ਦਾ ਪਹਿਲਾਂ ਅੰਕ |

| **ਪੂਰਨ** | **ਸੁਹਾਗ** | **ਭਾਗ** | **ਸਉਤੈ** | **ਸਮ** | **ਧਾਮ** | **ਹੈ।** |
|---|---|---|---|---|---|---|
| ਸੰਪੂਰਨ,ਮੁਕੰਮਲ | ਪਤੀ | ਚੰਗੀ ਕਿਸਮਤ | ਸਉਂਕਣ,ਪਤੀ ਦੀ ਦੂਜੀ ਪਤਨੀ | ਬਰਾਬਰ | ਘਰ | ਹੋਣ ਦੀ ਕ੍ਰਿਆ |

| **ਮਾਨਨ** | **ਹੁਇ** | **ਮਾਨ** | **ਭੰਗ** | **ਬਿਛੁਰ** | **ਬਿਦੇਸ** | **ਰਹੀ** |
|---|---|---|---|---|---|---|
| ਇੱਜਤ ਸਤਿਕਾਰ ਵਾਲੀ | ਹੋਵੇ | ਮਾਣ | ਟੁੱਟ ਗਿਆ | ਵਿਛੜ ਕੇ | ਪਰਦੇਸ,ਵਿਦੇਸ਼ | ਰਹਿੰਦਿਆਂ |

| **ਬਿਰਹ** | **ਬਿਯੋਗ** | **ਲਗ** | **ਬਿਰਹਨੀ** | **ਭਾਮ** | **ਹੈ।** |
|---|---|---|---|---|---|
| ਵਿਛੋੜਾ | ਜੁਦਾਈ | ਲਗੀ ਹੋਈ,ਜੁੜੀ ਹੋਈ | ਪ੍ਰੀਤਮ ਤੋਂ ਵਿਛੜੀ ਹੋਈ ਔਰਤ | ਔਰਤ,ਪਤਨੀ | ਹੋਣ ਦੀ ਕ੍ਰਿਆ |

| **ਸਿਥਲ** | **ਸਮਾਨ** | **ਤ੍ਰੀਯਾ** | **ਸਕੇ** | **ਨ** | **ਰਿਝਾਇ** | **ਪ੍ਰਿਯ** |
|---|---|---|---|---|---|---|
| ਸੁਸਤ,ਆਲਸੀ | ਬਰਾਬਰ,ਤੁਲ | ਔਰਤ,ਇਸਤ੍ਰੀ | ਸਕਣਾ | ਨਹੀਂ | ਪ੍ਰਸੰਨ ਕਰਨਾ | ਪਿਆਰੇ ਪਤੀ,ਪ੍ਰੀਤਮ |

| **ਦਯੋ** | **ਹੈ** | **ਦੁਹਾਗ** | **ਵੈ** | **ਦੁਹਾਗਨ** | **ਸਨਾਮ** | **ਹੈ।** |
|---|---|---|---|---|---|---|

| | | | | | | |
|---|---|---|---|---|---|---|
| ਦਿੱਤਾ ਹੈ | ਹੋਣ ਦੀ ਕ੍ਰਿਆ | ਜਿਸਦੇ ਪਤੀ ਨੂੰ ਛੱਡ ਦਿੱਤਾ ਹੋਵੇ | ਉਹ | ਖੋਟੇ ਭਾਗਾਂ ਵਾਲੀ | ਨਾਮਵਾਲੀ | ਹੋਣ ਦੀ ਕ੍ਰਿਆ |

| **ਲੋਚਨ,** | **ਸ੍ਰਵਨ,** | **ਜੀਹ** | **ਕਰ** | **ਅੰਗ** | **ਅੰਗਹੀਨ** |
|---|---|---|---|---|---|
| ਅੱਖਾਂ | ਕੰਨ | ਜੀਭ | ਹੱਥ | ਭਾਗ(ਸਰੀਰ ਦਾ) | ਅੰਗ ਵਿਹੂਣਾ |

| **ਪਰਿਸਯੋ** | **ਨ** | **ਪੇਖਯੋ** | **ਸੁਨਯੋ** | **ਮੇਰੋ** | **ਕਹਾ** | **ਨਾਮ** | **ਹੈ॥੬੪੨॥** |
|---|---|---|---|---|---|---|---|
| ਛੂਹਿਆ,ਸਪਰਸ਼ ਕੀਤਾ | ਨਹੀਂ | ਦੇਖਿਆ ਹੈ | ਸੁਨਣਾਂ | ਮੇਰਾ | ਕੀ | ਹੋਂਦ | ਹੋਣ ਦੀ ਕ੍ਰਿਆ |

| **ਜੈਸੇ** | **ਜਾਰ** | **ਚੋਰ** | **ਓਰ** | **ਹੇਰਤਿ** | **ਨ** | **ਆਹਿ** | **ਕੋਊ** |
|---|---|---|---|---|---|---|---|
| ਜਿਵੇਂ | ਦੁਰਾਚਾਰੀ | ਚੋਰੀ ਕਰਨ ਵਾਲਾ | ਦਿਸ਼ਾ,ਤਰਫ | ਦੇਖਣਾ | ਨਹੀਂ | ਹੈ | ਕੋਈ |

| **ਚੋਰ** | **ਜਾਰ** | **ਜਾਨਤ** | **ਸਕਲਭੂਤ** | **ਹੇਰ** | **ਹੀ।** |
|---|---|---|---|---|---|
| ਚੋਰੀ ਕਰਨ ਵਾਲਾ | ਦੁਰਾਚਾਰੀ | ਜਾਣ ਲੈਂਦੇ | ਸਾਰੇ ਲੋਕ | ਲੱਭਣਾ,ਢੂੰਡਣਾ | ਨਿਸਚੇ ਸੂਚਕ ਸ਼ਬਦ |

| **ਜੈਸੇ** | **ਦਿਨ** | **ਸਮੈ** | **ਆਵਾਗਵਨ** | **ਭਵਨ** | **ਬਿਖੈ** |
|---|---|---|---|---|---|
| ਜਿਵੇਂ | ਸੂਰਜ ਚੜ੍ਹਨ ਤੋਂ ਡੁਬਣ ਤਕ ਦਾ ਸਮਾਂ | ਮੌਕਾ | ਜਨਮ ਮਰਨ ਦਾ ਚੱਕਰ | ਘਰ | ਵਿਚ |

| **ਤਾਹੀ** | **ਗ੍ਰਿਹ** | **ਪੈਸਤ** | **ਸੰਕਾਤ** | **ਹੈ** | **ਅੰਧੇਰ** | **ਹੀ।** |
|---|---|---|---|---|---|---|
| ਉਸ | ਘਰ | ਪਰਵੇਸ਼ ਕਰਦੇ ਸਮੇਂ | ਡਰ,ਭੈ | ਹੋਣ ਦੀ ਕ੍ਰਿਆ | ਹਨ੍ਹੇਰਾ | ਨਿਸਚੇ ਸੂਚਕ ਸ਼ਬਦ |

| **ਜੈਸੇ** | **ਧਰਮਾਤਮਾ** | **ਕਉ** | **ਦੇਖੀਐ** | **ਧਰਮਰਾਇ** |
|---|---|---|---|---|
| ਜਿਵੇਂ | ਜਿਸਦੇ ਚਿਤ ਵਿਚ ਧਰਮ ਨਿਵਾਸ ਕਰਦਾ ਹੈ | ਨੂੰ | ਦਿਖਾਈ ਦਿੰਦਾ | ਧਰਮਰਾਜ,ਯਮਰਾਜ |

| **ਪਾਪੀ** | **ਕਉ** | **ਭਇਆਨ** | **ਜਮ** | **ਤ੍ਰਾਹ** | **ਤ੍ਰਾਹ** | **ਟੇਰਹੀ।** |
|---|---|---|---|---|---|---|
| ਪਾਪ ਕਰਨ ਵਾਲਾ | ਨੂੰ | ਡਰਾਉਣੀ | ਮੌਤ ਦਾ ਦੇਵਤਾ | ਬਚਾਉ | ਬਚਾਉ | ਹੇਕ ਲਾਉਂਦਾ ਹੈ |

| **ਤੈਸੇ** | **ਨਿਰਵੈਰ** | **ਸਤਿਗੁਰ** | **ਦਰਪਨ** | **ਰੂਪ** |
|---|---|---|---|---|
| ਉਸੇ ਤਰ੍ਹਾਂ | ਵੈਰ ਰਹਿਤ | ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਸ਼ੀਸ਼ਾ | ਅਨੁਰੂਪ,ਜਿਹਾ |

| **ਤੈਸੇ** | **ਹੀ** | **ਦਿਖਾਵੈ** | **ਮੁਖ** | **ਜੈਸੇ** | **ਜੈਸੇ** | **ਫੇਰਹੀ॥੬੪੩॥** |
|---|---|---|---|---|---|---|
| ਉਸੇ ਤਰ੍ਹਾਂ | ਨਿਸਚੇ ਸੂਚਕ ਸ਼ਬਦ | ਦਿਖਾਉਂਦਾ | ਚਿਹਰਾ | ਜਿਵੇਂ | ਜਿਵੇਂ | ਘੁੰਮਾ ਕੇ ਦੇਖੀਦਾ ਹੈ |

| **ਜੈਸੇ** | **ਦਰਪਨ** | **ਸੂਧੋ** | **ਸੁਧ** | **ਮੁਖ** | **ਦੇਖੀਅਤ** |
|---|---|---|---|---|---|
| ਜਿਵੇਂ | ਸ਼ੀਸ਼ਾ | ਸਿੱਧੀ,ਸਿੱਧਾ | ਸ਼ੁਧ,ਨਿਰਮਲ | ਚਿਹਰਾ | ਦੇਖੀਦਾ ਹੈ |

| **ਉਲਟ** | **ਕੈ** | **ਦੇਖੈ** | **ਮੁਖ** | **ਦੇਖੀਐ** | **ਭਇਆਨ** | **ਸੋ।** |
|---|---|---|---|---|---|---|
| ਪਲਟ ਕੇ | ਕਰਕੇ | ਵੇਖੀਏ | ਚਿਹਰਾ | ਦਿਖਾਈ ਦਿੰਦਾ | ਡਰਾਉਣੀ | ਜਿਹਾ,ਜੈਸਾ |

| **ਮਧੁਰ** | **ਬਚਨ** | **ਤਾਹੀ** | **ਰਸਨਾ** | **ਸੈ** | **ਪਜਾਰੋ** | **ਲਾਗੈ** |
|---|---|---|---|---|---|---|
| ਸੁਣਨ ਵਿਚ ਰਸਦਾਇਕ | ਬਾਣੀ,ਬੋਲ | ਉਸ | ਜੀਭ | ਨਾਲੋਂ | ਪਿਆਰਾ,ਮਧੁਰ | ਲਗਦੇ ਹਨ |

| **ਕੌਰਕ** | **ਸਬਦ** | **ਸੁਨ** | **ਲਾਗੈ** | **ਉਰ** | **ਬਾਨ** | **ਸੋ।** |
|---|---|---|---|---|---|---|
| ਗੁੱਸੇ ਵਾਲੀ | ਬਚਨ,ਬੋਲ | ਸੁਣਨਾ | ਲਗਦਾ,ਵਜਦਾ | ਹਿਰਦਾ,ਮਨ | ਤੀਰ | ਜਿਹਾ,ਜੈਸਾ |

| **ਜੈਸੇ** | **ਦਾਨੋ** | **ਖਾਤ** | **ਗਾਤ** | **ਪੁਸ਼** | **ਮਿਸ਼** | **ਸ੍ਵਾਦ** | **ਮੁਖ** |
|---|---|---|---|---|---|---|---|
| ਜਿਵੇਂ | ਦਾਣੇ,ਅਨਾਜ | ਖਾਂਦਾ ਹੈ | ਸਰੀਰ | ਤਾਕਤਵਾਰ,ਬਲਵਾਨ | ਸੁਆਦਲਾ | ਸੁਆਦ | ਮੂੰਹ |

| **ਪੋਸਤ** | **ਕੈ** | **ਪੀਏ** | **ਦੁਖ** | **ਬਜਾਪਤ,** | **ਮਸਾਨ** | **ਸੋ।** |
|---|---|---|---|---|---|---|
| ਛਿਲਕਾ,ਅਫੀਮ ਤੇ<br>ਡੋਡਿਆਂ ਦਾ ਛਿਲੜ | ਦਾ,ਦੀ,ਦੇ | ਪੀਣ ਦੁਆਰਾ | ਰੋਗ | ਫੈਲ ਜਾਂਦੀ ਹੈ | ਮੜ੍ਹੀਆ,ਮੁਰਦੇ<br>ਸਾੜਨ ਦੀ ਥਾਂ | ਜਿਹਾ |

| **ਤੈਸੇ** | **ਭ੍ਰਿਤ** | **ਨਿੰਦਕ** | **ਸ੍ਵਭਾਵ** | **ਚਕਈ** | **ਚਕੋਰ** |
|---|---|---|---|---|---|
| ਉਸੇ ਤਰ੍ਹਾਂ | ਨੌਕਰ,ਦਾਸ | ਬੁਰਾਈ ਕਰਨ ਵਾਲਾ | ਸੁਭਾਅ | ਚਕਵੇ ਪੰਛੀ<br>ਦੀ ਮਦੀਨ | ਤਿਤਰ ਦੀ<br>ਜਾਤੀ ਦਾ ਪੰਛੀ |

| **ਸਤਿਗੁਰ** | **ਸਮਤ** | **ਸਹਨਸੀਲ** | **ਭਾਨੁ** | **ਸੋ॥੬੪॥** |
|---|---|---|---|---|
| ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਬਰਾਬਰੀ,ਸਮਾਨਤਾ | ਸਹਾਰਨ ਵਾਲਾ | ਸੂਰਜ | ਜਿਹਾ,ਜੈਸਾ |

| **ਜੈਸੇ** | **ਤਉ** | **ਪਪੀਹਾ** | **ਪ੍ਰਿਯ** | **ਪ੍ਰਿਯ** | **ਟੇਰ** | **ਹੇਰੇ** | **ਬੂੰਦ** |
|---|---|---|---|---|---|---|---|
| ਜਿਵੇਂ | ਤਰ੍ਹਾਂ | ਬਬੀਹਾ | ਪੀਊ ਦੀ ਆਵਾਜ | ਪੀਊ ਦੀ ਆਵਾਜ | ਹੇਕ ਲਾਉਂਦਾ | ਤਲਾਸ਼ਣਾ | ਸਵਾਂਤੀ ਬੂੰਦ |

| **ਵੈਸੇ** | **ਪਤਿਬ੍ਰਤਾ** | **ਪਤਿਬ੍ਰਤ** | **ਪ੍ਰਤਿਪਾਲ** | **ਹੈ।** |
|---|---|---|---|---|
| ਉਸੇ ਤਰ੍ਹਾਂ | ਪ੍ਰਤੀਬ੍ਰਤਾ ਧਰਮ | ਨਿਸ਼ਠਾਵਾਨ ਇਸਤ੍ਰੀ | ਪ੍ਰਤਿਪਾਲਣਾ ਕਰਦੀ | ਹੋਣ ਦੀ ਕ੍ਰਿਆ |

| **ਜੈਸੇ** | **ਦੀਪ** | **ਦਿਪਤ** | **ਪਤੰਗ** | **ਪੇਖਿ** | **ਜ੍ਵਾਰਾ** | **ਜਰੈ** |
|---|---|---|---|---|---|---|
| ਜਿਵੇਂ | ਦੀਵਾ | ਜਗਦਾ ਹੋਇਆ | ਪਤੰਗਾ,ਪਰਵਾਨਾ | ਵੇਖ ਕੇ | ਅੱਗ ਦੀ ਲੱਪਟ | ਸੜ ਜਾਂਦੀਆਂ ਹਨ |

| **ਤੈਸੇ** | **ਪ੍ਰਿਆ** | **ਪ੍ਰੇਮ** | **ਨੇਮ** | **ਪ੍ਰੇਮਨੀ** | **ਸਮ੍ਹਾਰ** | **ਹੈ।** |
|---|---|---|---|---|---|---|
| ਉਸੇ ਤਰ੍ਹਾਂ | ਪੀਉ ਦੀ ਆਵਾਜ਼ | ਪਿਆਰ,ਪ੍ਰੀਤ | ਮਰਿਯਾਦਾ | ਪਿਆਰ ਕਰਨ<br>ਵਾਲੀ | ਸੰਭਾਲਣਾ | ਹੋਣ<br>ਦੀ ਕ੍ਰਿਆ |

| **ਜਲ** | **ਸੈ** | **ਨਿਕਸ** | **ਜੈਸੇ** | **ਮੀਨ** | **ਮਰ** | **ਜਾਤ** | **ਤਾਤ** |
|---|---|---|---|---|---|---|---|
| ਪਾਣੀ | ਵਿਚੋਂ | ਬਾਹਰ ਆ ਕੇ | ਜਿਵੇਂ | ਮੱਛੀ | ਮਰਨਾ | ਜਾਂਦਾ | ਤੁਰੰਤ,ਫੌਰਨ |

| **ਬਿਰਹ** | **ਬਿਯੋਗ** | **ਬਿਰਹਨੀ** | **ਬਪੁਹਾਰ** | **ਹੈ।** |
|---|---|---|---|---|
| ਵਿਛੋੜਾ | ਜੁਦਾਈ | ਪ੍ਰੀਤਮ ਤੋਂ ਵਿਛੜੀ ਹੋਈ ਔਰਤ | ਮਰ ਜਾਂਦੀ ਹੈ | ਹੋਣ ਦੀ ਕ੍ਰਿਆ |

| | | | | | | | |
|---|---|---|---|---|---|---|---|
| **ਬਿਰਹਨੀ** | | **ਪ੍ਰੇਮ** | **ਨੇਮ** | **ਪਤਿਬ੍ਰਤਾ** | | **ਕੈ** | **ਕਹਾਵੈ** |
| ਪ੍ਰੀਤਮ ਤੋਂ ਵਿਛੜੀ ਹੋਈ ਔਰਤ | | ਪਿਆਰ | ਮਰਿਯਾਦਾ | ਨਿਸ਼ਠਾਵਾਨ ਇਸਤ੍ਰੀ- | | ਕਰਕੇ | ਕਹਾਉਂਦੀ ਹੈ |
| **ਕਰਨੀ** | **ਕੈ** | **ਐਸੀ** | **ਕੋਟਿ** | **ਮਧੇ** | **ਕੋਊ** | **ਨਾਰ** | **ਹੈ॥੬੪੫॥** |
| ਆਚਰਣ | ਕਰਕੇ | ਇਸ ਤਰ੍ਹਾਂ ਦੀ | ਕਰੋੜਾਂ | ਵਿਚ,ਵਿਚੋਂ | ਕੋਈ | ਪਤਨੀ,ਵਹੁਟੀ | ਹੋਣ ਦੀ ਕ੍ਰਿਆ |
| **ਅਨਿਕ** | **ਅਨੂਪ** | | **ਰੂਪ** | **ਰੂਪ** | | **ਸਮਸਰ** | **ਨਾਂਹਿ** |
| ਬਹੁਤ ਸਾਰੇ | ਸਰਬੋਤਮ,ਅਤਿਸੁੰਦਰ | | ਸੂਰਤ,ਸ਼ਕਲ | ਸੂਰਤ,ਸ਼ਕਲ | | ਬਰਾਬਰ | ਨਹੀਂ |
| **ਅੰਮ੍ਰਿਤ** | **ਕੋਟਾਨਿ** | | **ਕੋਟਿ** | **ਮਧੁਰ** | | **ਬਚਨ** | **ਸਰ।** |
| ਅਰਮ ਕਰ ਦੇਣ ਵਾਲੀ | ਕਰੋੜਾਂ | | ਕਰੋੜਾਂ | ਸੁਣਨ ਵਿਚ ਰਸਦਾਇਕ | | ਬਾਣੀ,ਬੋਲ | ਬਰਾਬਰ,ਤੁਲ |
| **ਧਰਮ** | | **ਅਰਥ** | **ਕੋਟਿ** | **ਕਾਮਨਾ** | | **ਕਟਾਛ** | **ਪਰ** |
| ਚਾਰ ਪੁਰਸ਼ਾਰਥਾਂ ਵਿਚੋਂ ਇਕ (ਧਰਮ,ਅਰਥ,ਕਾਮ,ਮੋਖ) | | ਧਨ,ਪਦਾਰਥ | ਕਰੋੜਾਂ | ਇੱਛਾ | | ਤਿਰਛੀ ਨਿਗਾਹ | ਉਪਰੋਂ,ਉੱਤੇ |
| **ਵਾਰ** | **ਡਾਰਉ** | **ਬਿਬਿਧ** | **ਮੁਕਤ** | | | **ਮੰਦਹਾਸੁ** | **ਪਰ।** |
| ਨਿਛਾਵਰ ਕਰਨਾ | ਸੁੱਟਾਂ | ਅਨੇਕ ਤਰ੍ਹਾਂ ਦੇ | ਜੰਮਣ ਮਰਨ ਦੇ ਬੰਧਨਾਂ ਤੋਂ ਛੁਟਕਾਰਾ | | | ਧੀਮਾ ਹਾਸਾ | ਉਪਰੋਂ |
| **ਸ੍ਵਰਗ** | **ਅਨੰਤ** | | **ਕੋਟ** | **ਕਿੰਚਤ** | | **ਸਮਾਗਮ** | **ਕੈ** |
| ਦੇਵ ਲੋਕ | ਕਦੇ ਸਮਾਪਤ ਨਾ ਹੋਣ ਵਾਲਾ | | ਕਰੋੜਾਂ | ਥੋੜ੍ਹੀ ਜਿਹੀ | | ਸਾਥ,ਸੰਗਤ | ਕਰਕੇ |
| **ਸੰਗਮ** | **ਸਮੂਹ** | **ਸੁਖ** | **ਸਾਗਰ** | **ਨ** | **ਤੁਲ** | **ਧਰ।** | |
| ਮਿਲਾਪ,ਮੇਲ | ਸਾਰੇ,ਕੁਲ | ਆਨੰਦ,ਚੈਨ | ਸਮੁੰਦਰ | ਨਹੀਂ | ਬਰਾਬਰ | ਧਰ ਕੇ,ਭਾਵ ਰੱਖ ਕੇ | |
| **ਪ੍ਰੇਮਰਸ** | **ਕੋ** | **ਪ੍ਰਤਾਪ** | **ਸਰ** | **ਕਛੂ** | **ਪੂਜੈ** | | **ਨਾਹਿ** |
| ਪਿਆਰ ਰਸ | ਦਾ;ਦੀ,ਦੇ | ਮਹਿਮਾ,ਸੋਭਾ | ਬਰਾਬਰ,ਸਮਾਨ | ਕੁਝ | ਪਹੁੰਚ ਸਕਦੀ | | ਨਹੀਂ |
| **ਤਨ** | **ਮਨ** | **ਧਨ** | **ਸਰਬਸ** | **ਬਲਿਹਾਰ** | | **ਕਰ॥੬੪੬॥** | |
| ਸਰੀਰ | ਚਿਤ,ਜੀਅ | ਦੌਲਤ | ਪਰਿਵਾਰ | ਕੁਰਬਾਨ,ਸਦ ਕੇ | | ਕਰ ਦੇਣਾ | |
| **ਅਛਲ** | **ਅਛੇਦ** | | **ਪ੍ਰਭੁ** | **ਜਾਕੈ** | **ਬਸ** | | **ਬਿਸ੍ਵ ਬਲ** |
| ਛਲ ਰਹਿਤ, ਕਪਟ ਰਹਿਤ | ਜੋ ਛੇਦਿਆ ਨਾ ਜਾ ਸਕੇ,ਅਖੰਡ | | ਵਾਹਿਗੁਰੂ | ਜਿਸਦੇ | ਵਸ ਵਿਚ | | ਵਿਸ਼ਵਤਾਕਤ |
| **ਤੈ** | **ਜੁ** | **ਰਸ** | **ਬਸ** | **ਕੀਏ** | **ਕਵਨ** | **ਪ੍ਰਕਾਰ** | **ਕੈ।** |
| ਤੂੰ | ਜੋ | ਪ੍ਰੇਮ,ਪਿਆਰ | ਵਸ ਵਿਚ | ਕੀਤਾ ਹੈ | ਕਿਹੜਾ | ਕਿਸਮਾਂ ਦੇ | ਦਾ,ਦੀ,ਦੇ |
| **ਸਿਵ** | **ਸਨਕਾਦਿ** | **ਬ੍ਰਹਮਾਦਿਕ** | | **ਨ** | **ਧ੍ਯਾਨ** | | **ਪਾਵੈ** |
| ਮਹਾਂਦੇਵ | ਬ੍ਰਹਮਾ ਦੇ ਪੁੱਤਰ ਸਨਕ ਆਦਿਕ | ਬ੍ਰਹਮਾ ਜੀ ਵਰਗੇ ਵੇਦ ਵਕਤਾ | | ਨਹੀਂ | ਚਿੰਤਨ ਦੁਆਰਾ | | ਪਾ ਸਕਿਆ |
| **ਤੇਰੋ** | **ਧ੍ਯਾਨ** | **ਧਾਰੈ** | **ਆਲੀ** | **ਕਵਨ** | **ਸਿੰਗਾਰ** | | **ਕੈ।** |

| | | | | | | |
|---|---|---|---|---|---|---|
| ਤੇਰਾ | ਚਿੰਤਨ ਦੁਆਰਾ | ਧਾਰ ਰਿਹਾ | ਸਹੇਲੀ | ਕਿਹੜਾ | ਗਹਿਣੇ ਪਾ ਕੇ ਕੀਤਾ ਆਲੰਕਰਣ | ਕਰਕੇ |

| **ਨਿਗਮ** | **ਅਸੰਖ** | **ਸੇਖ** | **ਜੰਪਤ** | **ਹੈ** | **ਜਾਕੋ** | **ਜਸੁ** |
|---|---|---|---|---|---|---|
| ਵੇਦ | ਅਣਗਿਣਤ,ਬੇਸ਼ੁਮਾਰ | ਸ਼ੇਸ਼ ਨਾਗ | ਜਪਦੇ ਹਨ | ਹੋਣ ਦੀ ਕ੍ਰਿਆ | ਜਿਸਦਾ | ਵਡਿਆਈ |

| **ਤੇਰੋ** | **ਜਸ** | **ਗਾਵਤ** | **ਕਵਨ** | **ਉਪਕਾਰ** | **ਕੈ।** |
|---|---|---|---|---|---|
| ਤੇਰਾ | ਵਡਿਆਈ | ਗਾਉਂਦਾ ਹਾਂ | ਕਿਹੜਾ | ਭਲਾਈ,ਨੇਕੀ | ਕਰਕੇ |

| **ਸੁਰ** | **ਨਰ** | **ਨਾਥ** | **ਜਾਹਿ** | **ਖੋਜਤ** | **ਨ** | **ਖੋਜ** | **ਪਾਵੈ** |
|---|---|---|---|---|---|---|---|
| ਦੇਵਤਾ | ਮਨੁੱਖ | ਕੰਨਫਟੇ ਜੋਗੀ | ਜਿਸ ਨੂੰ | ਖੋਜਦਾ ਹੈ,ਢੂੰਡਦਾ ਹੈ | ਨਹੀਂ | ਚਿਨ੍ਹ,ਨਿਸ਼ਾਨ | ਪਾ ਸਕਿਆ |

| **ਖੋਜਤ** | **ਫਿਰਹ** | **ਤੋਹਿ** | **ਕਵਨ** | **ਪਿਆਰ** | **ਕੈ॥੬੪੭॥** |
|---|---|---|---|---|---|
| ਲੱਭਦਿਆਂ ਹੋਇਆਂ | ਘੁੰਮਦਾ ਰਹਿੰਦਾ | ਤੈਨੂੰ | ਕਿਹੜਾ | ਪ੍ਰੇਮ,ਪ੍ਰੀਤ | ਕਰਕੇ |

| **ਕੈਸੇ** | **ਕੈ** | **ਅਗਹ** | **ਗਹਿਓ,** | **ਕੈਸੇ** | **ਕੈ** | **ਅਛਲ** | **ਛਲਿਓ** |
|---|---|---|---|---|---|---|---|
| ਕਿਵੇਂ | ਤਰ੍ਹਾਂ,ਪ੍ਰਕਾਰ | ਜੋ ਫੜਿਆ ਨ ਜਾ ਸਕੇ | ਪਕੜਿਆ | ਕਿਵੇਂ | ਤਰ੍ਹਾਂ | ਛਲ ਰਹਿਤ | ਛਲ ਲਿਆ ਹੈ |

| **ਕੈਸੇ** | **ਕੈ** | **ਅਭੇਦ** | **ਬੇਦਯੋ** | **ਅਲਖ** | **ਲਖਾਯੋ** | **ਹੈ।** |
|---|---|---|---|---|---|---|
| ਕਿਵੇਂ | ਤਰ੍ਹਾਂ,ਪ੍ਰਕਾਰ | ਜਿਸਦਾ ਭੇਦ ਨਾ ਪਾਇਆ ਜਾ ਸਕੇ | ਭੇਤ ਪਾ ਲਿਆ | ਜੋ ਲਖਿਆ ਨਾ ਜਾ ਸਕੇ | ਲਖ ਲਿਆ | ਹੋਣ ਦੀ ਕ੍ਰਿਆ |

| **ਕੈਸੇ** | **ਕੈ** | **ਅਪੇਖ** | **ਪੇਖਯੋ ,** | **ਕੈਸੇ** | **ਕੈ** | **ਅਗੜ** | **ਗੜਿਯੋ** |
|---|---|---|---|---|---|---|---|
| ਕਿਵੇਂ | ਤਰ੍ਹਾਂ | ਜੋ ਦੇਖਿਆ ਨਾ ਜਾ ਸਕੇ | ਦੇਖਿਆ ਹੈ | ਕਿਵੇਂ | ਤਰ੍ਹਾਂ | ਜੋ ਗੜਿਆ ਨਾ ਜਾ ਸਕੇ | ਗੜ ਲਿਆ |

| **ਕੈਸੇ** | **ਕੈ** | **ਅਪਯੋ** | **ਪੀਓ** | **ਅਜਰ** | **ਜਰਾਯੋ** | **ਹੈ।** |
|---|---|---|---|---|---|---|
| ਕਿਵੇਂ | ਤਰ੍ਹਾਂ,ਪ੍ਰਕਾਰ | ਨਾ ਪੀਣਯੋਗ | ਪੀਤਾ ਹੈ | ਜੋ ਜਰਿਆ ਨਾ ਜਾ ਸਕੇ | ਜਰਿਆ | ਹੋਣ ਦੀ ਕ੍ਰਿਆ |

| **ਕੈਸੇ** | **ਕੈ** | **ਅਜਾਪ** | **ਜਪਯੋ ,** | **ਕੈਸੇ** | **ਕੈ** | **ਅਥਾਪ** | **ਥਪਯੋ** |
|---|---|---|---|---|---|---|---|
| ਕਿਵੇਂ | ਤਰ੍ਹਾਂ | ਜਿਸਦਾ ਜਾਪ ਨਾ ਕੀਤਾ ਜਾ ਸਕੇ | ਜਪਿਆ ਹੈ | ਕਿਵੇਂ | ਤਰ੍ਹਾਂ | ਜਿਸਨੂੰ ਸਥਾਪਤ ਨਾ ਕੀਤਾ ਜਾ ਸਕੇ | ਸਥਾਪਤ ਕੀਤਾ ਹੈ |

| **ਪਰਸਿਓ** | **ਅਪਰਸ,** | **ਅਗਮ** | **ਸੁਗਮਾਯੋ** | **ਹੈ।** |
|---|---|---|---|---|
| ਛੂਹਿਆ | ਪਵਿੱਤਰ | ਪਹੁੰਚ ਤੋਂ ਪਰੇ | ਅਸਾਨੀ ਨਾਲ ਪਹੁੰਚ ਜਾਣ ਯੋਗ | ਹੋਣ ਦੀ ਕ੍ਰਿਆ |

| **ਅਦਭੁਤ** | **ਗਤ** | **ਅਸਚਰਜ** | **ਬਿਸਮ** | **ਅਤਿ** |
|---|---|---|---|---|
| ਅਸਚਰਜਮਈ | ਮਰਿਯਾਦਾ | ਅਦਭੁਤ,ਅਜੀਬ | ਹੈਰਾਨੀਜਨਕ ਅਚੰਭਿਤ ਕਰਨ ਵਾਲੀ | ਬਹੁਤ |

| **ਕੈਸੇ** | **ਕੈ** | **ਅਪਾਰ** | **ਨਿਰਾਧਾਰ** | **ਠਹਿਰਾਇਓ** | **ਹੈ॥੬੪੮॥** |
|---|---|---|---|---|---|
| ਕਿਵੇਂ | ਤਰ੍ਹਾਂ | ਪਾਰ ਰਹਿਤ | ਪਰਮਾਤਮਾ ਲਈ ਵਰਤਿਆ ਵਿਸ਼ੇਸ਼ਣ | ਠਹਿਰਾ ਲਿਆ,ਟਿਕਾ ਲਿਆ | ਹੋਣ ਦੀ ਕ੍ਰਿਆ |

